

20/-

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 47 ਸਾਲ 4 ਨਵੰਬਰ 2013 (ਮਾਸਿਕ, ਪੰਜਾਬੀ)

## ਧੁੰਦ ਮਿਟੀ ਜਦੋਂ

ਧੁੰਦ ਮਿਟੀ ਜਦੋਂ ਨਾਨਕ ਨੇ ਅਵਤਾਰ ਧਾਰਿਆ।
ਬ੍ਰਾਹਮਣੀ ਕਰਮ-ਕਾਂਡਾਂ ਨੂੰ ਮੁਢੋਂ ਸੀ ਨਕਾਰਿਆ।
ਪਾਪ ਕੀ ਜੰਜ ਲੈ ਕਾਬਲੋਂ ਧਾਇਆ ਆਖਕੇ ਸੀ,
ਹੁਕਮਰਾਨ ਬਾਬਰ ਨੂੰ ਵੀ ਸੀ ਉਨ੍ਹਾਂ ਦੁਰਕਾਰਿਆ।
ਏਤੀਮਾਰ ਪਈ ਕੁਰਲਾਣੇ ਤੈਂ ਕੀ ਦਰਦ ਨਾ ਆਇਆ,
ਆਖਕੇ, ਰੱਬ ਨੂੰ ਵੀ ਸੀ ਤਾਹਨਾ ਮਾਰਿਆ।
ਇਹ ਜਨੇਊ ਜੀਅ ਕਾ ਹਈ ਤਾ ਪਾਧੇ ਘੱਤ ਆਖ ਕੇ,
ਧਰਮ ਦੇ ਠੇਕੇਦਾਰਾਂ ਨੂੰ ਸੀ ਉਨ੍ਹਾਂ ਵੰਗਾਰਿਆ।
'ਸੋ ਕਿਉ ਮੰਦਾ ਆਖੀਐ ਜਿਤ ਜੰਮਿਹ ਰਾਜਾਨ' ਕਹਿ
ਔਰਤ ਨੂੰ ਸੀ ਬਾਬੇ ਨਾਨਕ ਨੇ ਹੀ ਸਤਿਕਾਰਿਆ।
ਪਰ ਅੱਜ ਤੂੰ ਪਖੰਡੀਆਂ, ਬਾਬਿਆਂ ਦੇ ਗੇੜੇ ਮਾਰਦਾ,
ਪਹਿਲਾਂ ਵਾਲਾ ਕਰਮਕਾਂਡੀ ਬਣ ਕੇ ਰਹਿ ਗਿਆ ਏਂ।
ਗੁਰੂ ਗ੍ਰੰਥ ਸਾਹਿਬ ਤੋਂ ਤਾਂ ਦੂਰ ਹੁੰਦਾ ਜਾ ਰਿਹਾ
ਤੇ ਧਰਮ ਵਿਰੋਧੀਆਂ ਦੀ ਕੁੱਛੜ ਜਾ ਕੇ ਬਹਿ ਗਿਆ ਏਂ,
ਹੁਣ ਤੇਰਾ ਆਪਾ ਕੁੱਝ ਹੋਰ ਹੀ ਬਣ ਗਿਆ ਹੈ।
ਆਨੇ ਬਹਾਨੇ ਹੁਣ ਤੂੰ ਬਿਪਰਾਂ ਦੀ ਲੀਹ ਪੈ ਗਿਆ ਏਂ।
ਨਸੀਬ ਤੂੰ ਅੰਦਰੋਂ ਹੋਰ ਤੇ ਬਾਹਰੋਂ ਹੋਰ ਦਿਸਦਾ ਪਿਆ।
ਤੇ ਖਾਲਸੇ ਦੇ ਰੂਪ ਵਿੱਚ ਬਿਪਰ ਬਣ ਕੇ ਰਹਿ ਗਿਆ ਏਂ।

ਪ੍ਰਿੰ: ਨਸੀਬ ਸਿੰਘ ਸੇਵਕ



## ਅੰਦਰ ਪੜ੍ਹੋ : ਸੰਪਾਦਕੀ

ਬਾਬਾ ਨਾਨਕ ਨੇ ਜਿਹੜੀਆਂ ਪ੍ਰਚਲਤ ਕਥਾਵਾਂ, ਮਨੌਤਾਂ ਆਦਿ ਨੂੰ ਰੱਦ ਕੀਤਾ ਸੀ ਅੱਜ ਉਹੀ ਮੁੜ ਸਾਡੇ 'ਤੇ ਭਾਰੂ ਹੋ ਚੁੱਕੀਆਂ ਹਨ।

# ਸਚੁ ਸੁਣਾਇਸੀ

ਦੂਸਰਾ ਸਾਡੇ ਵਧਨੇ ਦਾ ਕਾਰਨ ਦੂਸਰੇ ਲੋਗਾਂ ਦੀ ਵਲੋਂ ਨਫਰਤ ਸੀ, ਕਿਉਂਕਿ ਜਦ ਉਹ ਲੋਗ ਜੋ ਹਿੰਦੂਧਰਮ ਅਨੁਸਾਰ ਸਾਨੂੰ ਨਫਰਤ ਕਰਦੇ ਸਨ ਅਰ ਦੇਹਰਯਾਂ ਵਿੱਚ ਨਹੀਂ ਵੜਨ ਦੇਂਦੇ ਸਨ ਤਦ ਅਸੀਂ ਅੰਮ੍ਰਿਤ ਦੀ ਸ਼ਕਤੀ ਪਾ ਕੇ ਸਭ ਇਕ ਹੋ ਗਏ ਸੇ, ਜਿਸ ਤੇ ਅਜੇਹਾ ਬਲ ਸੰਭਲਯਾ ਜੋ ਉਨ੍ਹਾਂ ਦੀ ਜ਼ਾਤ ਪਾਤ ਦੇ ਘਮੰਡੀਆਂ ਨੂੰ ਅਪਨੇ ਕਾਬੂ ਕਰਕੇ ਗੁਰੂ ਜੀ ਦਾ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ, ਪਰ ਪਿਛਲੇ ਜਾਤ ਬਰਨ ਦਾ ਬੇੜਾ ਡੋਬ ਕੇ ਇਕ ਸੋਢ ਬੰਸ ਖਾਲਸਾ ਬਨਾਇਆ..।

ਇਸ ਹਿੰਦੁਸਤਾਨ ਵਿੱਚ ਜਿਤਨੀ ਨਿਰਬਲਤਾ ਹੈ ਇਸ ਦਾ ਕਾਰਨ ਨਿਰਾ ਜਾਤਪਾਤ ਦਾ ਹੀ ਅਭਮਾਨ ਹੈ, ਇਸ ਦੇਸ ਦੇ ਰਹਿਨੇ ਵਾਲਿਆਂ ਦਾ ਸੱਤਿਆਨਾਸ ਇਸ ਖਯਾਲ ਨੇ ਕਰ ਦਿੱਤਾ ਹੈ ਪਰ ਅਜੇ ਤੱਕ ਭੀ ਇਸ ਦੇ ਪਿਆਰੇ ਇਸ ਨੂੰ ਹੱਥੋਂ ਨਹੀਂ ਜਾਨ ਦਿੰਦੇ।

ਸੈਂਕੜੇ ਰਿਸ਼ੀਆਂ ਮੁਨੀਆਂ ਅਤੇ ਭਗਤਾਂ ਸੰਤਾਂ ਨੇ ਇਸ ਦੇ ਸੱਤਿਆਨਾਸ ਕਰਨ ਲਈ ਢੰਡੋਰੇ ਦਿੱਤੇ ਪ੍ਰੰਤੂ ਉਨ੍ਹਾਂ ਉਸ ਦੇ ਬਦਲੇ ਬੈਲਾਂ ਮਗਰ ਧੁਆਇਆ ਗਿਆ ਅਰ ਗੰਗਾ ਵਿੱਚ ਗੋਤੇ ਦਿੱਤੇ ਗਏ, ਅਤੇ ਚੱਕੀਆਂ ਦੇ ਪੀਸਨੇ ਪਿਸਾਏ ਪਰ ਉਨ੍ਹਾਂ ਦੇ ਬਚਨਾਂ ਨੂੰ ਨਾ ਮੰਨਿਆ।

ਇਸ ਵਬਾ ਦੀ ਬੀਮਾਰੀ ਨੇ ਜਦ ਹਿੰਦੂ ਕੌਮ ਵਿੱਚ ਬਹੁਤ ਜ਼ੋਰ ਪਾ ਲੀਤਾ ਤਦ ਗੁਰੂ ਨਾਨਕ ਜੀ ਮਹਾਰਾਜ ਸੇ ਲੈ ਕੇ ਸਭ ਗੁਰੂਆਂ ਨੇ ਇਸ ਝੂਠੇ ਅਭਿਮਾਨ ਦੇ ਤੋੜਨੇ ਲਈ ਉਪਦੇਸ਼ ਦਿੱਤੇ ਅਤੇ ਦਸਮੇਂ ਪਾਤਸ਼ਾਹ ਨੇ ਇਸ ਬਿਮਾਰੀ ਦੀ ਜੜ੍ਹ ਪੁੱਟਨੇ ਲਈ ਅਰ ਇਸ ਮੌਤ ਦੇ ਫਰਿਸ਼ਤੇ ਤੋਂ ਬਚਾਉਨ ਲਈ ਅੰਮ੍ਰਿਤ ਦੀ ਦਵਾਈ ਨਿਕਾਲੀ ਜਿਸ ਨੂੰ ਪਲਾ ਕੇ ਜਾਤ ਪਾਤ ਦੀ ਮੌਤ ਵਾਲੀ ਬੀਮਾਰੀ ਦਾ ਬੂਟਾ ਇਸ ਦੇਸ ਵਿਚੋਂ ਪੁੱਟਿਆ ਜਿਸ ਤਰ੍ਹਾਂ ਸਾਰੇ ਗਹਣੇ ਭਣਾ ਕੇ ਹੱਸ ਬਣਾ ਲਈਦਾ ਹੈ ਇਸੇ ਤਰ੍ਹਾਂ ਸਾਰੀਆਂ ਜਾਤਾਂ ਧਾਤਾਂ ਨੂੰ ਭੰਨ ਕੇ ਇਕ ਖਾਲਸਾ ਪੰਥ ਸਜਾਇਆ ਸੀ ਜਿਸ ਪਰ ਚਲਨੇ ਕਰਕੇ ਇਸ ਪੰਥ ਦੇ ਪਯਾਰਿਆਂ ਨੇ ਓਹ-ਓਹ ਕੰਮ ਕਰਕੇ ਦਿਖਾਏ ਜੋ ਕਿਸੇ ਦੀ ਸਮਰੱਥਾ ਵਿੱਚ ਨਹੀਂ ਸੇ।

ਇਸੇ ਤਰ੍ਹਾਂ ਜਿਸ ਸਿੱਖ ਨੇ ਵੱਡੇ ਘਮੰਡ ਨਾਲ ਇਹ ਆਖਯਾ ਹੈ ਕਿ ਸਾਰੇ ਸਿੱਖਾਂ ਨਾਲੋਂ ਮਜ਼ਹਬੀ ਹੀ ਵੱਡੇ ਸਿੰਘ ਹਨ, ਉਸ ਨੂੰ ਸੋਚਨਾ ਚਾਹੀਦਾ ਹੈ ਕਿ ਦਸਮੇਂ ਗੁਰੂ ਜੀ ਦੇ ਅੰਮ੍ਰਿਤ ਤੇ ਪਹਿਲੇ ਤੁਹਾਡੀ ਕਿਆ ਹਾਲਾਤ ਸੀ ਇਸ ਵਾਸਤੇ ਤੁਹਾਨੂੰ ਖਿਆਲ ਕਰਨਾ ਚਾਹੀਦਾ ਹੈ ਕਿ ਤੁਸੀਂ ਦੁਨੀਆਂ ਪਰ ਕੁਝ ਭੀ ਨਹੀਂ ਹੋ ਕਿੰਤੂ ਇਹ ਜੋ ਕੁਛ ਬ੍ਰਕਤ ਹੈ ਸੋ ਦਸਮੇਂ ਪਾਤਸ਼ਾਹ ਦੇ ਅੰਮ੍ਰਿਤ ਦੀ ਹੈ। ਇਸ ਵਾਸਤੇ ਤੁਸੀਂ ਅਪਨੀਆਂ ਪਹਿਲੀਆਂ ਜਾਤਾਂ ਛੱਡ ਕੇ ਖਾਲਸਾ ਧ੍ਰਮ ਦੇ ਸੱਚੇ ਅਸੂਲਾਂ ਵੱਲ ਧਿਆਨ ਕਰੋ।

ਦਸਮੇਂ ਗੁਰੂ ਨੇ ਨਾਚੀਜਾਂ ਨੂੰ ਚੀਜ਼ ਬਨਾਇਆ ਅਰ ਨਮਾਣਿਆਂ ਨੂੰ ਮਾਣ ਦੇ ਜੋਗ ਕੀਤਾ ਅਰ ਬੇਰਿਜ਼ਕਯਾਂ ਨੂੰ ਰਿਜ਼ਕ ਪਵਾਇਆ ਪ੍ਰੰਤੂ ਇਹ ਯਾਦ ਰਖਨਾ ਚਾਹੀਦਾ ਹੈ ਕਿ ਦਸਮੇਂ ਪਾਤਸ਼ਾਹ ਤੇ ਫਿਰਨਾ ਹੀ ਉਨ੍ਹਾਂ ਦੀ ਕਿਸਮਤ ਦਾ ਫਿਰਨਾ ਹੈ, ਇਸ ਵਾਸਤੇ ਜੋ ਲੋਗ ਖਾਲਸਾ ਧਰਮ ਤੇ ਪਤਤ ਹੋ ਕੇ ਹੋਰ ਧਰਮ ਵਿਚ ਜਾ ਕੇ ਅਪਨੀ ਭਲਾਈ ਸਮਝਦੇ ਹਨ ਸੋ ਕੋਈ ਦਿਨ ਆਵੇਗਾ ਜੋ ਉਹ ਮੱਖੀ ਵਾਂਗ ਹੱਥ ਮਲਨਗੇ ਅਰ ਉਸ ਦਸਮੇਂ ਪਾਤਸ਼ਾਹ ਦਾ ਕੋਪ ਉਨ੍ਹਾਂ ਪਰ ਨਾਜ਼ਲ ਹੋਵੇਗਾ।

(ਖਾਲਸਾ ਅਖਬਾਰ, ਲਾਹੌਰ 5 ਜਨਵਰੀ 1900)

ਆਪ ਨੂੰ ਯਾਦ ਰਹੇ ਕਿ ਇਹ ਸਮਰੱਥਾ ਖਾਲਸਾ ਧਰਮ ਵਿੱਚ ਹੀ ਹੈ ਜਿਸ ਤੇ ਜਾਤ ਪਾਤ ਦੇ ਬੰਧਨ ਨੂੰ ਤੋੜ ਕੇ ਨਿੱਕੀਆਂ ਨਿੱਕੀਆਂ ਜਾਤਾਂ ਨੂੰ ਵੱਡੀਆਂ ਬਨਾ ਕੇ ਛੱਤ੍ਰੀ ਸਜਾ ਦਿੱਤਾ ਹੈ ਅਰ ਉਨ੍ਹਾਂ ਦੇ ਨਾਮ ਸਰਦਾਰ ਬਹਾਦਰੀ ਦੇ ਨਾਲ ਸੁਭਾਇਮਾਨ ਕਰ ਦਿੱਤੇ ਹਨ।

ਉਪਰੋਕਤ ਵਿਚਾਰ ਖਾਲਸਾ ਅਖ਼ਬਾਰ ਲਾਹੌਰ (ਸੰਪਾਦਕ: ਭਾਈ ਦਿੱਤ ਸਿੰਘ ਗਿਆਨੀ) 'ਚੋਂ ਲਏ ਗਏ ਹਨ।



ੴ ਸਤਿਗੁਰ ਪ੍ਰਸਾਦਿ ॥

# ਭਾਈ ਦਿੱਤ ਸਿੰਘ ਪੱਤ੍ਰਿਕਾ

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ (ਮਾਸਿਕ, ਪੰਜਾਬੀ)

ਸਾਲ:4 ਨਵੰਬਰ : 2013 ਅੰਕ 47



**ਮਾਇਆ ਭੇਜਣ ਲਈ ਪਤਾ:-**
ਭਾਈ ਦਿੱਤ ਸਿੰਘ ਪੱਤ੍ਰਿਕਾ
A/C No. 65139724105,
ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।

## ਤੱਤਕਰਾ


| | | |
|---|---|---|
| ਸੰਪਾਦਕੀ | ਪ੍ਰਿ: ਨਸੀਬ ਸਿੰਘ ਸੇਵਕ | 2 |
| 115 ਸਾਲ ਪੁਰਾਣੀ ਸੰਪਾਦਕੀ | ਸਵ: ਭਾਈ ਦਿੱਤ ਸਿੰਘ ਜੀ ਗਿਆਨੀ | 5 |
| ਪੁੱਠਾ ਗੇੜਾ | ਸ: ਬਲਜੀਤ ਸਿੰਘ ਫਿਡਿਆਂਵਾਲਾ | 7 |
| ਦੁਰਗਾ ਪ੍ਰਬੋਧ (ਅਨੁਵਾਦ) | ਪ੍ਰਿੰ: ਨਸੀਬ ਸਿੰਘ ਸੇਵਕ | 8 |
| ਗੁਰੂ ਗੋਬਿੰਦ ਸਿੰਘ ਦੇ ਹਮਦਰਦ ਮੁਸਲਮਾਨ | ਸਵ. ਗਿਆਨੀ ਭਗਵਾਨ ਸਿੰਘ | 12 |
| ਸਾਡੇ ਘਰ ਵੀ ਬਾਬੇ ਆਏ | ਬੀਬੀ ਪਰਮਜੀਤ ਕੌਰ ਸਰਹਿੰਦ | 16 |
| ਖੂਨ ਚਿੱਟਾ ਹੋ ਗਿਆ | ਸ: ਸ਼ਮਸ਼ੇਰ ਸਿੰਘ | 19 |
| ਵਾਹ ਓਏ ਸੁਨਾਮ ਵਾਸੀਓ | ਸ: ਰਣਬੀਰ ਸਿੰਘ | 22 |
| ਹਿੰਮਤ ਤੇ ਹੌਸਲੇ ਦਾ ਦੂਜਾ ਨਾਂ ਹੈ - ਲੀਲ ਦਿਆਲਪੁਰੀ | ਸ: ਇੰਦਰਜੀਤ ਸਿੰਘ | 24 |
| ਬੰਦੀ ਛੋੜ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ | ਸਰਦਾਰ ਪੰਛੀ | 24 |
| ਸ਼ਹੀਦਾਂ ਦਾ ਪਹਿਰਾ, ਮੱਟੀਆਂ, ਦੀਵੇ ....... | ਸ: ਅਵਤਾਰ ਸਿੰਘ ਮਿਸ਼ਨਰੀ | 25 |
| ਛੁਪਿਆ ਦਰਦ | ਬੀਬੀ ਮਨਪ੍ਰੀਤ ਕੌਰ ਭਾਟੀਆ | 27 |
| ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ | ਸ੍ਰੀ ਪੰਡਿਤ ਧਰੇਨਵਰ | 28 |
| ਮਜ਼ਲੂਮ ਦੀ ਰੱਖਿਆ ....... | ਸ: ਦਲੀਪ ਸਿੰਘ ਵਾਸਨ | 30 |
| ਅੰਗਰੇਜ਼ੀ ਰਾਜ ਦੇ ਸ਼ੁਰੂ ਵਿੱਚ ....... | ਸ: ਸੰਪੂਰਨ ਸਿੰਘ | 31 |
| ਵਿਅੰਗ ਚੌਕੇ | ਪ੍ਰੋ. ਜਸਵੰਤ ਸਿੰਘ 'ਕੋਲਵੀ' | 37 |
| ਕਾਵਿ-ਕਿਆਰੀ | ਸ. ਲਾਲ ਸਿੰਘ ਲਾਲੀ ਤੇ ਹੋਰ | 38 |
| ਸਹਿਯੋਗੀਆਂ ਦੇ ਪੱਤਰ | | 43 |




**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

website:- www.bhaiditsinghpatrika.com
www.mehatpurias.com

ਇੱਕ ਕਾਪੀ 20/-


**ਰਚਨਾਵਾਂ ਭੇਜਣ ਲਈ ਪਤਾ**
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ। 160036
ਫੋਨ:- 0172-2623163,
9465216530
E-Mail:- bhaiditsinghpatrika@yahoo.com



ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

*ਸੰਪਾਦਕੀ*

# ਬਾਬਾ ਨਾਨਕ ਨੇ ਜਿਹੜੀਆਂ ਪ੍ਰਚਲਤ ਕਥਾਵਾਂ, ਮਨੌਤਾਂ ਆਦਿ ਨੂੰ ਰੱਦ ਕੀਤਾ ਸੀ ਅੱਜ ਉਹੀ ਮੁੜ ਸਾਡੇ 'ਤੇ ਭਾਰੂ ਹੋ ਚੁੱਕੀਆਂ ਹਨ।

*ਪ੍ਰਿੰ: ਨਸੀਬ ਸਿੰਘ*

15ਵੀਂ ਸਦੀ ਵਿੱਚ, ਜਿਸ ਸਮੇਂ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਿਆ ਸੀ, ਉਸ ਸਮੇਂ ਸਮਾਜ ਅਨੇਕਾਂ ਹੀ ਬੁਰਾਈਆਂ ਨੇ ਜਕੜਿਆ ਹੋਇਆ ਸੀ। ਸਦੀਆਂ ਪਹਿਲਾਂ ਤੋਂ ਪ੍ਰਚਲਤ ਰਹੁ-ਰੀਤਾਂ, ਕਰਮ-ਕਾਂਡਾਂ, ਵਹਿਮਾਂ-ਭਰਮਾਂ, ਅੰਧ-ਵਿਸ਼ਵਾਸ਼ਾਂ ਤੇ ਬ੍ਰਾਮਣਵਾਦ ਦੀ ਜਕੜ ਵਿੱਚ ਮਨੁੱਖ ਇਸ ਤਰ੍ਹਾਂ ਉਲਝਿਆ ਹੋਇਆ ਸੀ ਕਿ ਉਹ ਇਸੀ ਨੂੰ ਹੀ ਆਪਣਾ ਧਰਮ ਸਮਝਦਾ ਸੀ ਅਤੇ ਪੀੜ੍ਹੀ-ਦਰ-ਪੀੜ੍ਹੀ ਮੰਜ਼ਿਲਾਂ ਤਹਿ ਕਰਦਾ ਆ ਰਿਹਾ ਸੀ। ਉਸ ਸਮੇਂ ਅਕਾਲ ਪੁਰਖ ਜੋ ਸਾਰੀ ਸ੍ਰਿਸ਼ਟੀ ਦਾ ਮਾਲਕ ਹੈ ਨੇ ਇਸ ਕੂੜ ਦੇ ਵਰਤਾਰੇ ਨੂੰ ਰੋਕ ਕੇ, ਨਵੇਂ ਯੁਗ ਦੀ ਸ਼ੁਰੂਆਤ ਲਈ, ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਯੁੱਗ ਪੁਰਸ਼ ਦਾ ਥਾਪੜਾ ਦੇ ਕੇ ਘੱਲਿਆ ਸੀ।

ਯੁੱਗ ਪੁਰਸ਼ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮਨੁੱਖ ਦੇ ਜੀਵਨ ਦੇ ਹਰ ਪਹਿਲੂ ਦੀ ਜਾਣਕਾਰੀ ਦੇ ਨਾਲ-ਨਾਲ ਸਮਾਜ ਵਿਚਲੀਆਂ ਹਰ ਤਰ੍ਹਾਂ ਦੀਆਂ ਪਿਛਾਂ-ਖਿਚੂ ਬੁਰਾਈਆਂ ਦਾ ਗਿਆਨ ਪਹਿਲਾਂ ਹੀ ਪ੍ਰਾਪਤ ਸੀ। ਇਸ ਲਈ ਉਨ੍ਹਾਂ ਦਾ ਪਰਮ-ਕਾਰਜ ਸੀ ਹਰ ਪ੍ਰਚਲਤ ਗਲਤ ਪ੍ਰਥਾ ਨੂੰ ਰੱਦ ਕਰਨਾ। ਗੁਰੂ ਜੀ ਨੇ ਦਲੀਲ ਤੇ ਤਰਕ ਨਾਲ ਇਕ-ਇਕ ਕਰਕੇ ਅਜੇਹੀਆਂ ਰੀਤਾਂ ਨੂੰ ਸ਼ਰੇਆਮ ਰੱਦ ਕੀਤਾ ਸੀ। ਜੀਵਨ ਜੀਣ ਦੇ ਨਾਲ-ਨਾਲ, ਧਰਮ ਵੀ ਮਨੁੱਖ ਲਈ ਇਕ ਜ਼ਰੂਰੀ ਲੋੜ ਹੈ, ਜਿਸ ਨਾਲ ਮਨੁੱਖ ਸੁਚੱਜੀ ਜੀਵਨ ਜਾਂਚ ਸਿਖਦਾ ਹੈ ਅਤੇ ਸਮਾਜ ਲਈ ਆਪਣੇ ਫਰਜ਼ਾਂ ਦੀ ਸੋਝੀ ਪ੍ਰਾਪਤ ਕਰਦਾ ਹੈ। ਇਸ ਲਈ ਧਰਮ ਦੇ ਵਿੱਚ ਉਸ ਦੀ ਰੁਚੀ ਭਾਵੁਕਤਾ ਵਾਲੀ ਹੁੰਦੀ ਹੈ। ਇਸ ਭਾਵੁਕਤਾ ਦੇ ਅਧੀਨ ਉਹ ਹਰ ਤਰ੍ਹਾਂ ਦੀ ਲੁੱਟ -ਕਸੁੱਟ ਕਰਵਾਉਣ ਲਈ ਵੀ ਤਿਆਰ ਰਹਿੰਦਾ ਹੈ। ਇਸੀ ਦਾ ਸਹਾਰਾ ਹਜ਼ਾਰਾਂ ਸਾਲਾਂ ਤੋਂ ਬ੍ਰਾਹਮਣ ਜਾਂ ਪੁਜਾਰੀ ਲੈਂਦੇ ਆ ਰਹੇ ਸਨ ਤੇ ਧਰਮ ਦੇ ਨਾਮ 'ਤੇ ਮਨੁੱਖ ਦਾ ਧਾਰਮਿਕ, ਸਮਾਜਿਕ ਤੇ ਆਰਥਿਕ ਸ਼ੋਸ਼ਣ ਹੁੰਦਾ ਆ ਰਿਹਾ ਸੀ ਅਤੇ ਭੋਲਾ-ਭਾਲਾ ਮਨੁੱਖ ਇਸੀ ਨੂੰ ਧਰਮ ਦਾ ਸਹੀ ਮਾਰਗ ਸਮਝ ਕੇ ਤੁਰਦਾ ਆ ਰਿਹਾ ਸੀ।

ਬਾਬਾ ਨਾਨਕ ਧੁਰੋਂ ਹੀ ਪੜ੍ਹਕੇ ਆਇਆ ਸੀ। ਉਹ ਇਸ ਖਾਸ ਕਾਰਜ ਲਈ ਆਏ ਸਨ। ਇਸ ਲਈ ਹਰ ਉਸ ਗੱਲ ਦਾ ਵਿਰੋਧ ਕੀਤਾ ਜੋ ਸਮਾਜ ਦਾ ਸ਼ੋਸ਼ਣ ਕਰਦੀ ਸੀ। ਪਾਂਧੇ ਪਾਸ ਪੜ੍ਹਨ ਜਾਣ ਤੋਂ ਲੈ ਕੇ ਜਨੇਊ ਪਹਿਨਣ ਤੋਂ ਇਨਕਾਰ ਕਰਨਾ, ਹਰਿਦੁਆਰ ਵਿਖੇ ਖੇਤਾਂ ਨੂੰ ਪਾਣੀ ਦੇਣ ਦੀ ਸਾਖੀ, ਪ੍ਰਮਾਤਮਾ ਦੀ ਅਸਲ ਆਰਤੀ ਅਤੇ ਮੱਕੇ ਵਿਖੇ ਮੱਕੇ ਵੱਲ ਪੈਰ ਕਰਕੇ ਸੌਣ ਦੀ ਘਟਨਾ ਸਮੇਤ ਚਾਰ ਉਦਾਸੀਆਂ ਮੌਕੇ ਦਿੱਤੇ ਗਏ ਉਪਦੇਸ਼ ਵਰਗੇ ਵਿਸ਼ੇਸ਼ ਕਾਰਜਾਂ ਨੂੰ ਕਰਨਾ ਅਤੇ ਪੁਰਾਤਨ ਲੀਹਾਂ ਨੂੰ ਛੱਡ ਕੇ, ਨਵੀਆਂ 'ਤੇ ਤੁਰਨ ਦੀ ਸ਼ੁਰੂਆਤ ਸੀ।

ਧਰਮ ਦੇ ਖੇਤਰ ਵਿੱਚ ਕਿਉਂਕਿ ਬਹੁਤ ਉਣਤਾਈਆਂ ਆ ਚੁੱਕੀਆਂ ਸਨ ਸੋ ਇਨ੍ਹਾਂ ਗਲਤ ਮਨੌਤਾਂ ਆਦਿ ਨੂੰ ਧਰਮ ਨਾਲੋਂ ਵੱਖ ਕਰਨਾ ਜ਼ਰੂਰੀ ਸੀ ਕਿਉਂਕਿ ਬਾਬੇ ਨਾਨਕ ਦੇ ਆਗਮਨ ਤੋਂ ਪਹਿਲਾਂ ਧਰਮ ਦੇ ਨਾਂ 'ਤੇ ਹਰ ਤਰ੍ਹਾਂ ਦੀ ਠੱਗੀ-ਠੋਰੀ, ਲੁੱਟ-ਕਸੁੱਟ, ਝੂਠ, ਅੰਧ-ਵਿਸ਼ਵਾਸ਼, ਫੋਕੇ-ਕਰਮ ਕਾਂਡ ਆਦਿ ਸਭ ਪੁਜਾਰੀਆਂ ਦੀ ਪਸੰਦ, ਨਾ ਪਸੰਦ ਨੂੰ ਹੀ ਅਸਲ ਧਰਮ ਮੰਨਿਆ ਜਾਣ ਲੱਗ ਪਿਆ ਸੀ। ਗੱਲ ਕੀ ! ਧਰਮ ਇਕ ਗੋਰਖ ਧੰਦੇ ਤੋਂ ਵੱਧ ਕੇ ਕੁੱਝ ਵੀ ਨਹੀਂ ਸੀ। ਪੁਜਾਰੀ ਸ਼੍ਰੇਣੀ ਨੇ ਆਪਣਾ ਹਲਵਾ-ਮਾਂਡਾ ਪੱਕਾ ਕਰ ਰੱਖਿਆ ਸੀ ਅਤੇ ਸਾਧਾਰਨ ਲੋਕਾਂ ਨੂੰ ਧਰਮ ਦੇ ਨਾਂ 'ਤੇ ਅਜੇਹਾ ਗਧੀ-ਗੇੜ ਵਿੱਚ ਪਾਇਆ ਹੋਇਆ ਸੀ ਕਿ ਉਹ ਪੁਜਾਰੀ ਜਾਤ ਨੂੰ ਹੀ ਸਭ ਕੁੱਝ ਸਮਝਦੇ ਸਨ।

ਪਰ ਬਾਬਾ ਨਾਨਕ ਉਹ ਪਹਿਲੇ ਧਰਮ-ਵਿਗਿਆਨੀ ਜਾਂ ਮਹਾਂਪੁਰਸ਼ ਸਨ ਜਿਸ ਨੇ ਦੁਨੀਆਂ ਦੇ ਇਤਿਹਾਸ ਵਿੱਚ ਪਹਿਲੀ ਵਾਰੀ ਇਨ੍ਹਾਂ ਪ੍ਰਚਲ ਗੈਰ ਧਾਰਮਿਕ ਗੱਲਾਂ ਦਾ ਡੱਟ ਕੇ ਵਿਰੋਧ ਕੀਤਾ ਅਤੇ ਜ਼ੋਰਦਾਰ ਆਵਾਜ਼ ਵਿੱਚ ਇਹ ਹੋਕਾ ਦਿਤਾ ਕਿ ਇਨ੍ਹਾਂ ਗੱਲਾਂ ਦਾ ਧਰਮ ਨਾਲ ਕੋਈ ਵਾਹ-ਵਾਸਤਾ ਨਹੀਂ ਹੈ ਇਹ ਤਾਂ ਸਿਰਫ ਤੇ ਸਿਰਫ ਬਿਪਰਾਂ ਅਰਥਾਤ ਪੰਡਤਾਂ ਦੇ ਆਪਣੇ ਤੋਰੀ ਫੁਲਕੇ ਦਾ ਸਾਧਨ ਹੈ, ਜੋ ਕਿ ਕਰਮ-ਕਾਂਡਾਂ ਨੂੰ ਧਰਮ ਪ੍ਰਚਾਰਦੀ ਆ ਰਹੀ ਸੀ ਤੇ ਲੋਕਾਂ ਵਿੱਚ ਡਰ ਪੈਦਾ ਕੀਤਾ ਹੋਇਆ ਸੀ ਕਿ ਜੋ ਵੀ ਵਿਅਕਤੀ ਕਰਮ-ਕਾਂਡ ਨਹੀਂ ਕਰਦਾ

ਉਹ ਧਰਮੀ ਨਹੀਂ ਹੋ ਸਕਦਾ ਪਰ ਬਾਬੇ ਨਾਨਕ ਨੇ ਇਸ ਨੂੰ ਰੋਟੀਆਂ ਕਾਰਨ ਪੂਰੇ ਤਾਲਿ ਦਾ ਨਾਂ ਦੇ ਕੇ ਉਪਰੋਕਤ ਵਹਿਮਾਂ-ਭਰਮਾਂ ਦਾ ਸ਼ਰੇਆਮ ਖੰਡਨ ਕੀਤਾ ਅਤੇ ਦੱਸਿਆ ਕਿ ਕਰਮ-ਕਾਂਡ ਧਰਮ ਦਾ ਵਿਰੋਧੀ ਕਰਮ ਹੈ, ਇਹੀ ਕਰਮ ਕਾਂਡ ਮਨੁੱਖੀ ਜੀਵਨ ਨੂੰ ਗੁੰਝਲਾਂ ਵਿੱਚ ਫਸਾ ਕੇ ਰਖਦੇ ਹਨ ਅਤੇ ਇਨ੍ਹਾਂ ਦੇ ਕਾਰਨ ਮਨੁੱਖ ਸਚਮੁੱਚ ਧਰਮ ਤੋਂ ਦੂਰ ਹੋ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਨੇ 'ਜਪੁਜੀ ਸਾਹਿਬ' ਅਤੇ 'ਆਸਾ ਦੀ ਵਾਰ' ਵਿੱਚ ਦਲੀਲਾਂ ਦੇ ਕੇ ਫੋਕੇ ਕਰਮ-ਕਾਂਡ, ਵਹਿਮ-ਭਰਮ, ਥਿਤ-ਵਾਰ, ਗ੍ਰਹਿਣ, ਸ਼ਰਾਧ, ਜੋਤਿਸ਼, ਤਿਲਕ ਲਗਾਉਣ ਤੇ ਜਨੇਊ ਧਾਰਨ ਕਰਨ ਨੂੰ ਬਿਲਕੁਲ ਹੀ ਰੱਦ ਕਰ ਦਿੱਤਾ ਸੀ ਅਤੇ ਬੁਲੰਦ ਆਵਾਜ਼ ਵਿੱਚ ਪ੍ਰਚਾਰਿਆ ਕਿ ਇਨ੍ਹਾਂ ਦਾ ਧਰਮ ਨਾਲ ਕੋਈ ਦੂਰ ਦਾ ਵੀ ਸਬੰਧ ਨਹੀਂ।

ਬ੍ਰਾਹਮਣਾਂ ਵਲੋਂ ਜਾਤ-ਪਾਤ ਪ੍ਰਤੀ ਪਾਏ ਭੁਲੇਖੇ ਕਿ ਚਾਰ ਵਰਣ ਹਨ ਤੇ ਬ੍ਰਾਹਮਣ ਦਾ ਰੁਤਬਾ ਸਭ ਤੋਂ ਉਚਾ ਹੈ, ਨੂੰ ਵੀ ਰੱਦ ਕਰਕੇ ਕਿਹਾ ਕਿ ਸਾਰੇ ਮਨੁੱਖ ਇਕੋ ਪਿਤਾ ਦੇ ਪੁੱਤਰ-ਪੁੱਤਰੀਆਂ ਹਨ ਭਾਵ ਸਾਰੇ ਮਨੁੱਖ ਬਰਾਬਰ ਹਨ। ਇਥੋਂ ਤੱਕ ਵੀ ਕਹਿ ਦਿੱਤਾ ਕਿ '**ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥ ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥**' ਗੁਰੂ ਗ੍ਰੰਥ ਸਾਹਿਬ ਜੀ ਅੰਗ-15

ਮਲਕ ਭਾਗੋ ਦੇ ਸ਼ਾਹੀ ਪਦਾਰਥਾਂ ਨੂੰ ਛੱਡ ਕੇ ਗਰੀਬ ਲਾਲੋ ਦੀ ਰੁਖੀ ਸੁਖੀ ਖਾਣੀ ਇਹੋ ਹੀ ਸੰਦੇਸ਼ ਦਿੰਦੀ ਹੈ। ਇਸੇ ਤਰ੍ਹਾਂ ਜਨੇਊ ਪਾਉਣ ਨੂੰ ਉਨ੍ਹਾਂ ਫੋਕਾ ਕਰਮ-ਕਾਂਡ ਹੀ ਉਚਾਰਿਆ ਤੇ ਇਹ ਕਹਿ ਕੇ ਰੱਦ ਕੀਤਾ '**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥**' ਇਸ ਤਰ੍ਹਾਂ ਫੋਕੇ ਕਰਮ-ਕਾਂਡਾਂ ਨੂੰ ਮੂਲੋਂ ਹੀ ਰੱਦ ਕੀਤਾ ਸੀ।

ਅੱਜ ਦਾ ਮਨੁੱਖ ਖਾਸ ਕਰਕੇ ਗੁਰੂ ਨਾਨਕ ਦਾ ਸਿੱਖ ਜਿਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਨਵੀਂ ਦਿਖ, ਨਵਾਂ ਪਹਿਰਾਵਾ ਭਾਵ ਖਾਲਸਾ ਬਣਾਕੇ ਖਾਸ ਰੁਤਬੇ ਨਾਲ ਸਨਮਾਨਿਆ ਸੀ, ਮੁੜ ਤੋਂ ਉਨ੍ਹਾਂ ਹੀ ਕਰਮ-ਕਾਂਡਾਂ ਵਿੱਚ ਉਲਝ ਗਿਆ ਹੈ ਅਤੇ ਬਾਬੇ ਨਾਨਕ ਦੇ ਸੱਚ ਦੇ ਉਪਦੇਸ਼ ਤੋਂ ਮੁਨਕਰ ਹੋ ਕੇ ਪੁਜਾਰੀਆਂ, ਬ੍ਰਾਹਮਣਾਂ, ਜੋਤਸ਼ੀਆਂ, ਪਖੰਡੀਆਂ, ਸਾਧੜਿਆਂ ਦੇ ਫਰੇਬੀ, ਖੋਖਲੇ ਤੇ ਲਾਲਚੀ ਵਿਚਾਰਾਂ ਦੇ ਵੇਹੇ ਚੜ੍ਹਿਆ ਹੋਇਆ ਹੈ। ਸ਼ਰਮ ਨਾਲ ਸਿਰ ਚੁਕ ਜਾਂਦਾ ਹੈ ਜਦੋਂ ਕਿਸੇ ਅੰਮ੍ਰਿਤਧਾਰੀ ਸਿੱਖ ਨੂੰ ਲਾਲਾਂ ਵਾਲੇ ਪੀਰ ਦੀ ਸਮਾਧ 'ਤੇ ਹਰੇ ਰੰਗ ਦੀ ਚਾਦਰ ਚੜ੍ਹਾਉਂਦੇ ਦੇਖਦੇ ਹਾਂ ਜਾਂ ਦੇਵੀ ਦੇ ਚਾਲਿਆਂ ਤੇ ਸਖੀ ਸਰਵਰ ਦੇ ਚਾਲਿਆਂ ਲਈ ਜਾਂਦਾ ਵੇਖਦੇ ਹਾਂ ਜਾਂ ਸਿੱਖ ਘਰਾਂ ਵਿੱਚ ਸਰਾਧ ਹੁੰਦੇ ਵੇਖਦੇ ਹਾਂ, ਕੰਜਕਾਂ ਆਦਿ ਮਨਾਉਂਦੇ ਵੇਖਦੇ ਹਾਂ ਜਾਂ ਕਿਸੇ ਅੰਮ੍ਰਿਤਧਾਰੀ ਬੀਬੀ ਨੂੰ ਕਰਵਾਚੌਥ ਦਾ ਵਰਤ ਰੱਖਿਆ ਦੇਖਦੇ ਹਾਂ। ਅਜੇਹੇ ਡਾਵਾਂਡੋਲ ਵਿਚਾਰਾਂ ਵਾਲੇ ਸਿੱਖ ਨਾਲ ਜਦੋਂ ਗੱਲ ਕਰੀਏ ਤਾਂ ਇਹੋ ਜਵਾਬ ਮਿਲਦਾ ਹੈ, "ਦੇਖੋ ਜੀ, ਮੰਨਦੇ ਤਾਂ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਹਾਂ ਪਰ ਇਹ ਜੋ ਸਦੀਆਂ ਪੁਰਾਣੇ ਰੀਤੀ ਰਿਵਾਜ ਚਲੇ ਆ ਰਹੇ ਹਨ ਇਨ੍ਹਾਂ ਨਾਲੋਂ ਟੁੱਟ ਕੇ ਸਮਾਜ ਵਿੱਚ ਕਿਵੇਂ ਰਹਿ ਸਕਦੇ ਹਾਂ?" ਅਜੇਹੇ ਵਿਚਾਰਾਂ ਦੇ ਧਾਰਨੀਆਂ ਨੂੰ ਮੈਂ ਦੱਸਣਾ ਚਾਹਾਂਗਾ ਕਿ ਗਿਆਨੀ ਦਿੱਤ ਸਿੰਘ ਵੀ ਇਸੇ ਸਮਾਜ ਵਿੱਚ ਰਹਿੰਦਾ ਸੀ। ਬਾਬੇ ਨਾਨਕ ਦਾ ਸਚਾ ਸੁੱਚਾ ਭਗਤ ਸੀ ਜੋ ਕੇਵਲ ਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਮੰਨਦਾ ਸੀ। ਆਪਣੇ ਇਰਾਦੇ ਪੱਕਾ ਸੀ। ਅਨੇਕਾਂ ਦੁਖਾਂ-ਤਕਲੀਫਾਂ ਦੇ ਬਾਵਜੂਦ ਵੀ ਆਪਣੇ ਅੰਤਲੇ ਸਾਹਾਂ ਤੱਕ ਸਿੱਖ ਕੌਮ ਲਈ ਲੜਦਾ ਰਿਹਾ ਤੇ ਅਜੇਹੇ ਦਿਸਹੱਦੇ ਕਾਇਮ ਕਰ ਗਿਆ ਕਿ 113 ਸਾਲਾਂ ਬਾਅਦ ਵੀ ਦੁਨੀਆਂ ਉਨ੍ਹਾਂ ਵਲੋਂ ਪਾਏ ਵਿਸ਼ੇਸ਼ ਯੋਗਦਾਨ ਦੀਆਂ ਉਦਾਹਰਣਾਂ ਦੇਂਦੀ ਹੈ। ਇਹ ਵੀ ਸੱਚ ਹੈ ਕਿ 100 ਸਾਲ ਇਸ ਅਨਮੋਲ ਹੀਰੇ ਦੀ ਕਿਸੇ ਪੁੱਛ-ਪੜਤਾਲ ਨਹੀਂ ਕੀਤੀ ਪਰ ਹੀਰਾ ਕਦੀ ਤਾਂ ਆਪਣੀ ਚਮਕ ਮਾਰਦਾ ਹੀ ਹੈ ਅਤੇ ਅੱਜ ਪੂਰੀ ਦੁਨੀਆਂ ਉਸ ਦੀ ਤੇ ਉਸ ਵਰਗੇ ਮਹਾਨ ਵਿਦਵਾਨਾਂ, ਪ੍ਰਚਾਰਕਾਂ, ਲੇਖਕਾਂ ਤੇ ਸੰਪਾਦਕਾਂ ਦੀ ਘਾਟ ਮਹਿਸੂਸ ਕਰ ਰਹੀ ਹੈ।

ਗੱਲ ਕੀ ਅੱਜ ਅਸੀਂ ਹਰ ਗੱਲ ਬਾਬੇ ਨਾਨਕ ਦੀ ਵਿਚਾਰਧਾਰਾ ਦੇ ਉਲਟ ਕਰ ਰਹੇ ਹਾਂ। ਜਾਤ-ਪਾਤ ਦੇ ਕੋਹੜ ਨੂੰ ਅਸੀਂ ਖ਼ਤਮ ਨਹੀਂ ਕਰ ਸਕੇ। ਇਸਤਰੀ ਨੂੰ ਪੂਰਾ ਸਨਮਾਨ ਤੇ ਬਰਾਬਰ ਦਾ ਦਰਜਾ ਨਹੀਂ ਦੇ ਸਕੇ। ਹਾਂ ਇਕ ਹੋਰ ਪਹਿਲਕਦਮੀ ਜ਼ਰੂਰ ਕਰ ਲਈ ਸੀ ਕਿ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਪੁਜਾਰੀ ਵਰਗ ਅਤੇ ਪਹਿਲੇ ਭਗਤਾਂ, ਫਕੀਰਾਂ ਨੇ ਵੀ ਇਸਤਰੀ ਜਾਤੀ ਨੂੰ ਬਹੁਤ ਹੀ ਨੀਵਾਂ ਦਰਜਾ ਦੇ ਕੇ ਛੱਡਿਆਂ ਸੀ ਪਰ ਗੁਰੂ ਨਾਨਕ ਦੇਵ ਜੀ ਨੇ **ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥** ਦਾ ਰੁਤਬਾ ਦੇ ਕੇ ਔਰਤ ਦੀ ਮਹਾਨਤਾ ਦਰਸਾਈ ਹੈ ਅਤੇ ਬਰਾਬਰ ਦਾ ਦਰਜਾ ਦਿੱਤਾ ਹੈ, ਜਿਸ ਨੂੰ ਅੱਜ ਦਾ ਸਿੱਖ ਮੰਨਣ ਤੋਂ ਮੁਨਕ ਹੈ। ਬਾਬੇ ਨਾਨਕ ਦੀ ਕ੍ਰਾਂਤੀਕਾਰੀ ਕਲਮ ਨੇ, '**ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥**' ਕਹਿ ਕੇ ਬਾਬਰ ਨੂੰ ਸ਼ਰੇਆਮ ਲਲਕਾਰਿਆ ਅਤੇ ਰੱਬ ਨੂੰ ਵੀ ਮਿਹਣਾ ਮਾਰਨੋ ਨਹੀਂ ਝਿਜਕੇ '**ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ ॥**'

ਇਸ ਤਰ੍ਹਾਂ ਅਸੀਂ ਦੇਖਿਆ ਹੈ ਕਿ ਬਾਬੇ ਨਾਨਕ ਨੇ ਪ੍ਰਚਲਤ ਸਾਰੀਆਂ ਕਦਰਾਂ-ਕੀਮਤਾਂ ਨੂੰ ਤਰਕ ਤੇ ਦਲੀਲਾਂ ਨਾਲ ਭੰਡਿਆਂ ਅਤੇ ਰੱਦ ਕੀਤਾ ਅਤੇ ਨਰੋਏ ਖਾਲਸ ਸਮਾਜ ਦਾ ਮੁੱਢ ਬੰਨ੍ਹਿਆ ਅਤੇ ਇਸ ਨੂੰ ਗੁਰੂ ਨਾਨਕ ਦੀ ਦਸਵੀਂ ਜੋਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨਿਆਰੇ ਪੰਥ ਖਾਲਸਾ ਦੀ ਸਾਜਣਾ ਕਰਕੇ ਦੁਨੀਆਂ ਦੇ ਇਤਿਹਾਸ ਵਿੱਚ ਇਕ ਮੀਲ ਪੱਥਰ ਗੱਡ ਦਿੱਤਾ ਤੇ ਨਵੇਂ ਦਿਸਹੱਦੇ ਕਾਇਮ ਕਰ ਦਿੱਤੇ ਸਨ। ਇਹ ਦੁਨੀਆ ਦੇ ਇਤਿਹਾਸ ਵਿੱਚ ਪਹਿਲੀ ਵਾਰ ਹੋਇਆ ਸੀ ਕਿ ਕਿਸੇ ਧਾਰਮਿਕ ਗ੍ਰੰਥ ਨੂੰ ਗੁਰੂ ਦਾ ਰੁਤਬਾ ਦਿੱਤਾ ਗਿਆ ਹੋਵੇ। ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਹੁਪੱਖੀ ਸੋਚ ਤੇ ਸ਼ਖਸੀਅਤ ਹੀ ਸੀ ਕਿ ਉਨ੍ਹਾਂ ਨੇ ਆਪਣੇ ਜੀਵਨ ਕਾਲ ਵਿੱਚ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਦਾ ਰੁਤਬਾ ਦੇ ਕੇ ਆਪ ਖ਼ੁਦ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਸਿਰ ਝੁਕਾਇਆ। ਗੁਰੂ ਜੀ ਦਾ ਇਹ ਬਹੁਤ ਹੀ ਅਨੋਖਾ ਕੌਤਕ ਸੀ ਦੁਨੀਆ ਦੇ ਹੋਰ ਕਿਸੇ ਧਰਮ ਵਿੱਚ ਵੀ ਅਜਿਹੀ ਕੋਈ ਉਦਾਹਰਨ ਨਹੀਂ ਮਿਲਦੀ ਕਿ ਕਿਸੇ ਗ੍ਰੰਥ ਨੂੰ ਮਨੁੱਖ ਤੋਂ ਵੱਡਾ ਰੁਤਬਾ ਦਿੱਤਾ ਜਾਵੇ। ਆਪਣੇ ਆਪ ਵਿੱਚ ਇਹ ਬਹੁਤ ਵੱਡਾ ਕ੍ਰਾਂਤੀਕਾਰੀ ਕਦਮ ਸੀ ਜੋ ਕਿ ਸਿੱਖ ਕੌਮ ਲਈ ਇਕ ਸਦੀਵੀ ਸੰਦੇਸ਼ ਸੀ ਅਤੇ ਅਜਿਹਾ ਹੁਕਮਨਾਮਾਂ ਸੀ ਜੋ ਗੁਰੂ ਜੀ ਨੇ ਆਉਣ ਵਾਲੀਆਂ ਪੀੜ੍ਹੀਆਂ ਲਈ ਦੇ ਦਿੱਤਾ ਸੀ।

ਪਰ ਬਹੁਤ ਹੀ ਅਫਸੋਸ ਨਾਲ ਵਿਚਾਰ ਕਰਨੀ ਪੈ ਰਹੀ ਹੈ ਕਿ ਜਿਸ ਸਮਾਜ, ਖਾਸ ਕਰਕੇ ਸਿੱਖ ਸਮਾਜ ਨੂੰ ਬਾਬੇ ਨਾਨਕ ਨੇ ਆਪ ਗੁੜਤੀ ਦਿੱਤੀ ਸੀ, ਉਸ ਸਮਾਜ ਨੇ ਇਸ ਦੇ ਅਸਰ ਨੂੰ ਜਾਣ ਬੁੱਝ ਆਪਣੇ ਅੰਦਰ ਹੀ ਸਮੋਕੇ ਰੱਖਿਆ ਹੋਇਆ ਹੈ ਅਤੇ ਬਾਹਰੀ ਸ਼ਕਤੀਆਂ ਨੂੰ ਆਪਣੇ ਆਪ ਉੱਤੇ ਭਾਰੂ ਬਣਾ ਲਿਆ ਹੈ। ਖਾਸ ਕਰਕੇ ਸਿੱਖ ਘਰਾਣਿਆਂ ਦੇ ਲੜਕਿਆਂ ਵਲੋਂ ਕੇਸ ਕਤਲ ਕਰਾਉਣੇ ਤੇ ਕੰਨਾਂ ਵਿੱਚ ਮੁੰਦਰਾਂ ਪਾ ਕੇ ਪਤਾ ਨਹੀਂ ਕਿ ਸੰਦੇਸ਼ ਦੇਣਾ ਚਾਹੁੰਦੇ ਹਨ। ਬੀਬੀਆਂ ਵੀ ਘੱਟ ਨਹੀਂ, ਭਰਵਟੇ ਤਾਂ ਕਟਾਉਂਦੀਆਂ ਹੀ ਹਨ ਅਤੇ ਪੱਛਮੀ ਸਭਿਅਤਾ ਦੇ ਅਸਰ ਅਧੀਨ ਜੋ ਪੁਸ਼ਾਕਾਂ ਪਹਿਨਦੀਆਂ ਹਨ ਉਨ੍ਹਾਂ ਦਾ ਸੰਦੇਸ਼ ਵੀ ਸਿੱਖ ਧਰਮ ਨੂੰ ਮਨਜ਼ੂਰ ਨਹੀਂ। ਸਭ ਤੋਂ ਵੱਡੀ ਤੇ ਵਿਸ਼ੇਸ਼ ਗੱਲ ਕਿ ਸਿੱਖ ਘਰਾਣਿਆਂ ਨੇ ਔਰਤ ਨੂੰ ਬਰਾਬਰ ਦਾ ਦਰਜਾ ਤਾਂ ਕੀ ਦੇ ਣਾ ਸੀ ਉਨ੍ਹਾਂ ਨੇ ਤਾਂ ਉਸ ਦੇ ਜੰਮਣ 'ਤੇ ਹੀ ਪਾਬੰਦੀ ਲਗਾ ਦਿੱਤੀ ਹੈ ਜੇ ਕਿਸਮਤ ਨਾਲ ਜਨਮ ਲੈ ਲਵੇ ਤਾਂ ਦਾਜ ਦੀ ਬਲੀ ਚੜ੍ਹਾਉਣ ਦਾ ਰਿਵਾਜ ਚਲਿਆ ਹੋਇਆ ਹੈ। ਇਥੋਂ ਤੱਕ ਕਿ ਨਿਕੀਆਂ ਬਾਲੜੀਆਂ ਨਾਲ ਵੀ ਬਲਾਤਕਾਰ ਵਰਗੇ ਅਤਿ ਘਿਨਾਉਣੇ, ਹੈਵਾਨੀਆਂ ਵਰਗੇ ਕਾਰਨਾਮੇ ਬਾਬੇ ਨਾਨਕ ਦੀ ਰੂਹ ਨੂੰ ਝੰਜੋੜਦੇ ਪਏ ਹੋਣਗੇ। ਕੀ ਬਾਬੇ ਨਾਨਕ ਦਾ ਇਹ ਸੰਦੇਸ਼ ਸੀ? ਸ੍ਰੀ ਗੁਰੂ ਗ੍ਰੰਥ ਸਾਹਿਬ ਜਿਸ ਵਿੱਚ ਗੁਰੂਆਂ ਅਤੇ ਭਗਤਾਂ ਦੀ ਬਾਣੀ ਦਰਜ ਹੈ ਜੋ ਸਾਨੂੰ ਜੀਵਨ ਦੇ ਹਰ ਪਹਿਲੂ ਦੀ ਜੀਵਨ ਜ਼ਾਂਚ ਸਿਖਾਉਂਦੀ ਹੈ। ਇਹ ਮਹਾਨ ਗ੍ਰੰਥ ਇੰਡਾ ਵੱਡਾ ਸਮੁੰਦਰ ਹੈ ਕਿ ਇਸ ਵਿੱਚੋਂ ਕੀਮਤੀ ਤੋਂ ਕੀਮਤੀ ਹੀਰਾ ਲਭਿਆ ਜਾ ਸਕਦਾ ਹੈ ਭਾਵ ਮਨੁੱਖ ਦੇ ਹਰ ਪ੍ਰਸ਼ਨ ਦਾ ਉੱਤਰ ਇਸ ਵਿਚੋਂ ਮਿਲ ਜਾਂਦਾ ਹੈ। ਸਿਰਫ ਲੱਭਣ ਦੀ ਲੋੜ ਹੈ। ਪਰ ਮਨੋਂ ਗੁਰੂ ਗ੍ਰੰਥ ਸਾਹਿਬ ਨਾਲ ਜੁੜਨ ਦੀ ਲੋੜ ਹੈ। ਉਸ ਦੀ ਵਿਚਾਰ ਧਾਰਾ ਨੂੰ ਅਮਲ ਵਿੱਚ ਲਿਆਉਣ ਦੀ ਲੋੜ ਹੈ। ਤਾਂ ਹੀ ਅਸੀਂ ਕਹਿ ਸਕਾਂਗੇ ਕਿ ਅਸੀਂ ਬਾਬੇ ਨਾਨਕ ਦੇ ਸੱਚੇ-ਸੁਚੇ ਸੇਵਕ ਹਾਂ।

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਤਨਦੇਹੀ ਨਾਲ ਬਾਬੇ ਨਾਨਕ ਦੀ ਵਿਚਾਰਧਾਰਾ ਨੂੰ ਪੂਰੀ ਦੁਨੀਆਂ ਵਿੱਚ ਪ੍ਰਚਾਰਨ ਲਈ ਕਾਰਜ ਕਰ ਰਿਹਾ ਹੈ। ਹੋਰ ਜਿੰਨੀਆਂ ਵੀ ਅਜੇਹੀਆਂ ਸੰਸਥਾਵਾਂ ਹਨ ਉਨ੍ਹਾਂ ਦਾ ਵੀ ਇਹੋ ਹੀ ਫਰਜ਼ ਬਣਦਾ ਹੈ ਕਿ ਲੋਕਾਂ ਨੂੰ ਜਾਗਰੂਕ ਕਰਨ ਲਈ ਹੰਭਲਾ ਮਾਰਨ ਤਾਂ ਹੀ ਬਾਬੇ ਨਾਨਕ ਦੇ ਸੁਪਨਿਆਂ ਦਾ ਖਾਲਸ ਸਮਾਜ ਵੇਖ ਸਕਾਂਗੇ।

9465216530

---0---

**ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ), ਭਾਈ ਦਿੱਤ ਸਿੰਘ ਗਿਆਨੀ ਜੀ ਦੀ ਸੋਚ ਨੂੰ ਪੂਰੀ ਤਰ੍ਹਾਂ ਸਮਰਪਿੱਤ ਹੈ। ਇਸ ਦੀ ਸਫਲਤਾ ਲਈ ਵਿੱਤੀ ਮਦਦ ਕਰਕੇ ਯੋਗਦਾਨ ਪਾਵੋ। ਮਾਇਆ 'ਭਾਈ ਦਿੱਤ ਸਿੰਘ ਪੱਤ੍ਰਿਕਾ' ਖਾਤਾ ਨੰ: 65139724105 ਸਟੇਟ ਬੈਂਕ ਆਫ ਪਟਿਆਲਾ, ਕਜਹੇੜੀ (ਚੰਡੀਗੜ੍ਹ) ਵਿੱਚ ਜਮਾ ਕਰਵਾਓ ਜੀ।**

**ਮੁੱਖ ਸੰਪਾਦਕ**

# ਮੋਨਾ ਪ੍ਰਚਾਰਕ ਅਤੇ ਮੇਰਾ ਧਰਮ ਚੇਹਰਾ

ਜਦ ਮੈਂ ਸੁਆਮੀ ਦਯਾ ਨੰਦ ਜੀ ਦਾ ਪੋਲ ਪ੍ਰਗਟ ਕਰ ਦਿੱਤਾ ਅਰ ਉਸ ਸਮੇਂ ਦੇ ਸਿਆਨੇ ਆਰੀਯਾ ਸਮਾਜੀ ਪੁਰਖਾਂ ਨੇ ਇਹ ਜਾਨ ਲਿਆ ਕਿ ਇਸ ਦਾ ਆਖਨਾ ਕੋਈ ਆਮ ਨਹੀਂ ਹੈ ਕਿੰਤੂ ਬੇਸ਼ਕ ਵਿਚਾਰ ਦੇ ਯੋਗ ਹੈ। ਜਦ ਉਹ ਮੇਰੇ ਨਾਲ ਬਹੁਤ ਹੀ ਪ੍ਰੇਮ ਕਰਨ ਲੱਗੇ, ਇਤਨੇ ਵਿਚ ਸ੍ਵਾਮੀ ਗੁਜ਼ਰ ਗਏ ਅਰ ਲਾਲਾ ਸਾਈਂਦਾਸ ਜੀ ਸ੍ਵਰਗ ਵਾਸੀ ਨੇ, ਜੋ ਬਹੁਤ ਬੁਧੀਵਾਨ ਅਤੇ ਸਮਝਦਾਰ ਪੁਰਖ ਸਨ, ਮੇਰੇ ਨਾਲ ਬਹੁਤ ਪ੍ਰੇਮ ਪ੍ਰਗਟ ਕੀਤਾ ਅਰ ਹੋਰ ਕੋਈ ਸਜਨਾਂ ਨੇ ਆਖਿਆ ਕਿ ਭਾਵੇਂ ਆਪ ਦਾ ਮੱਤ ਸ੍ਵਾਮੀ ਜੀ ਨਾਲ ਵੇਦਾਂ ਦੇ ਬਾਰੇ ਵਿੱਚ ਨਹੀਂ ਮਿਲਦਾ ਪਰੰਤੂ ਹੋਰ ਜੋ ਦੇਸੀ ਹਾਲਤ ਦੇ ਸੁਧਾਰ ਲਈ ਕੰਮ ਹਨ ਉਨ੍ਹਾਂ ਵਾਸਤੇ ਤੇ ਤਾਂ ਤੁਸੀਂ ਸਾਡੇ ਨਾਲ ਮਿਲ ਸਕਦੇ ਹੋ, ਜਿਸ ਪਰ ਮੈਨੇ ਉਨ੍ਹਾਂ ਦੇ ਇਸ ਸੱਜਨਤਾ ਵਾਲੇ ਬਚਨ ਨੂੰ ਮੰਨ ਲੀਤਾ ਅਰ ਇਹ ਆਖਿਆ ਕਿ ਮੈਂ ਤੁਹਾਡੇ ਸਮਾਜ ਦਾ ਸਹਾਇਕ ਨਹੀਂ ਬਨਾਂਗਾ ਅਰ ਧਾਰਮਿਕ ਵੱਖਯਾਨ ਆਮ ਤੌਰ ਪਰ ਦਿਆ ਕਰਾਂਗਾ।

ਜਦ ਮੈਨੇ ਗੁਰੂਆਂ ਦੇ ਜੀਵਨ ਚਰੱਤ੍ਰਾਂ ਪਰ ਅਰ ਖਾਲਸਾ ਦੀ ਸੂਰਬੀਰਤਾ ਪਰ ਵਖਯਾਨ ਦੇਨੇ ਆਰੰਭ ਕਰ ਦਿੱਤੇ, ਅਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ ਵੇਦਾਂ ਦੇ ਮੰਤ੍ਰਾਂ ਦੀ ਜਗ੍ਹਾ ਆਖਨੇ ਲੱਗਾ ਤਦ ਸਭ ਲੋਗ ਪ੍ਰਸੰਨ ਹੁੰਦੇ ਸਨ।

ਲਾਲਾ ਜੀਵਨ ਦਾਸ ਜੀ ਦੇ ਪਿਤਾ, ਜੋ ਪਰਮਾਤਮੀ ਸੱਜਨ ਪੁਰਖ ਅਤੇ ਉਤਸ਼ਾਹੀ ਸੇ ਸੋ ਅਤਯੰਤ ਹੀ ਆਨੰਦ ਪ੍ਰਗਟ ਹੁੰਦੇ ਸਨ। ਮੇਰੇ ਕਈ ਵੱਖਯਾਨ ਇਸ ਵਿਸ਼ੇ ਪਰ ਭੀ ਹੋਏ ਸਨ ਕਿ ਤੁਸੀਂ ਅਪਨੀ ਗਾਇਤ੍ਰੀ ਦੇ ਬਲ ਨਾਲ ਹਰ ਇਕ ਪੁਰਖ ਨੂੰ ਅਪਨੇ ਮਤ ਵਿੱਚ ਕਿਉਂ ਨਹੀਂ ਲਿਆਉਂਦੇ? ਅਸੀਂ ਸਿੱਖ ਲੋਗ ਬਿਨਾ ਹੀ ਰੋਕ ਟੋਕ ਦੇ ਸਭ ਕੌਮ ਦੇ ਪੁਰਖਾਂ ਨੂੰ ਅੰਮ੍ਰਿਤ ਛਕਾ ਸਕਦੇ ਹਾਂ ਜਿਸ ਪਰ ਲਾਲਾ ਸਾਂਈ ਦਾਸ ਜੀ ਨੇ ਕਈ ਵੇਰ ਇਹ ਆਖਯਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਕਤੀ ਦੁਨੀਆਂ ਦੇ ਕਿਸੇ ਆਦਮੀ ਵਿੱਚ ਨਾ ਹੋਈ ਹੈ ਅਰ ਨਾ ਹੋਵੇਗੀ, ਉਨ੍ਹਾਂ ਦਾ ਮਿਸ਼ਨ ਆਮ ਨਹੀਂ ਸੀ ਕਿੰਤੂ ਖਾਸ ਸੀ।

ਇਸ ਤੋਂ ਮਗਰੋਂ ਜਦ ਆਰੀਆ ਸਮਾਜ ਵਿੱਚ ਨਵੇਂ ਲੜਕੇ ਦਾਖਲ ਹੋਏ ਤਦ ਉਹ ਦਯਾਨੰਦ ਜੀ ਨੂੰ ਹੀ ਤੇਰ੍ਹਵੀਂ ਸਦੀ ਦਾ ਅਵਤਾਰ ਮੰਨਣ ਲੱਗ ਪਏ ਸਨ, ਅਰ ਇਕ ਵੇਰ ਇਕ ਲੜਕੇ ਨੇ ਦਸਮੇਂ ਪਾਤਸ਼ਾਹ ਨਾਲੋਂ ਭੀ ਉਸ ਦੇ ਕੰਮ ਦੀ ਸ਼ੋਭਾ ਕੀਤੀ ਜਿਸ ਪਰ ਮੈਂ ਸਹਾਰ ਨਾ ਸੱਕਿਆ ਅਰ ਉੱਠ ਕੇ ਇਕ ਘੰਟਾ ਤਕ ਅਜਿਹਾ ਵੱਖਯਾਨ ਦਿੱਤਾ ਜੋ ਸਾਬਤ ਕਰ ਦਿੱਤਾ ਕਿ ਦਯਾਨੰਦ ਅੱਜ ਨੂਰਦੀਨ ਹੁੰਦਾ ਜੇ ਦਸਮੇਂ ਗੁਰੂ ਜੀ ਨਾ ਹੁੰਦੇ। ਇਸ ਪਰ ਸਭ ਨੇ ਸੰਮਤੀ ਪ੍ਰਗਟ ਕੀਤੀ ਅਰ ਸਿਵਲ ਮਿਲਟਰੀ ਵਿੱਚ ਉਹ ਵੱਖਯਾਨ ਛੱਪਯਾ ਭੀ ਸੀ।

ਇਸ ਤੇ ਮਗਰੋਂ ਇਕ ਰਮਤਾਰਾਮ ਸਾਧੂ ਨੇ ਇਹੋ ਛੇੜ ਛੇੜੀ ਜਿਸ ਪਰ ਮੈਂ ਫਿਰ ਲਾਲਾ ਸਾਈਂਦਾਸ ਜੀ ਨੂੰ ਆਖਯਾ, ਉਸ ਨੇ ਕਿਹਾ ਕਿ ਏਹ ਲੋਗ ਮੂਰਖ ਹਨ।

ਪ੍ਰੰਤੂ ਮੈਂ ਇਹ ਜਾਨ ਲਿਆ ਕਿ ਹੁਨ ਇਹ ਲੋਗ ਗੁਰ ਨਿੰਦਕ ਪੈਦਾ ਹੋ ਗਏ ਹਨ, ਤਦ ਦੂਰ 'ਤੇ ਹੀ ਫਤੇ ਬੁਲਾ ਕੇ ਕਨਾਰਾ ਕਰ ਲੀਤਾ। ਪ੍ਰੰਤੂ ਨਾ ਮੈਂ ਕਦੇ ਆਰੀਆ ਸਮਾਜ ਦਾ ਮਿੰਬਰ ਬਨਿਆਂ ਅਰ ਨਾ ਕੌਡੀ ਚੰਦਾ ਦਿੱਤਾ ਅਰ ਸਭ ਤੇ ਵਧਕੇ ਇਹ ਬਾਤ ਹੈ ਕਿ ਮੇਰੇ ਮੂਹੋਂ ਕਦੇ ਕਿਸੇ ਨੇ ਭੀ ਇਹ ਗੱਲ ਸੁਨੀ ਹੋਵੇਗੀ ਕਿ ਵੇਦ ਈਸ਼੍ਵਰ ਦੇ ਰਚੇ ਹੋਏ ਹਨ ਅਰ ਸੁਆਮੀ ਅਦੁਤੀਯ ਪੁਰਖ ਸੀ। ਕਿੰਤੂ ਉਸ ਵੇਲੇ ਤੋਂ ਲੈ ਕੇ ਮੇਰਾ ਅੱਜ ਤੱਕ ਇਕ ਪੱਕਾ ਖਯਾਲ ਹੈ ਕਿ ਦਯਾਨੰਦ ਜੀ ਉਨ੍ਹਾਂ ਦੀ ਸੋਸ਼ੀਲਇਸ ਸਲਾਹ ਕਰਨੇ ਵਾਲੇ ਸਨ, ਧਾਰਮਕ ਅਵਸਥਾ ਬਹੁਤ ਘੱਟ ਸੀ। ਸ਼ਾਸਤ੍ਰ ਯਾ ਪੁਰਾਨ ਉਨ੍ਹਾਂ ਨੂੰ ਨਹੀਂ ਆਉਂਦੇ ਸਨ ਪ੍ਰੰਤੂ ਵੇਦਾਂ ਦੇ ਮੰਤ੍ਰ ਤੋਤੇ ਵਾਂਗ ਯਾਦ ਸੇ ਕਿਉਂਕਿ ਉਨ੍ਹਾਂ ਨੇ ਕਿਸੇ ਜਗ੍ਹਾ ਭੀ ਸ਼ਾਸਤ੍ਰਾਂ ਵਿੱਚ ਸ਼ਾਸ਼ਤ੍ਰਾਰੱਥ ਨਹੀਂ ਕੀਤਾ ਕਿੰਤੂ ਵੇਦਾਂ ਪਰ ਹੀ ਕਰਦੇ ਰਹੇ ਸਨ। ਇਸ ਬਾਤ ਦੀ ਗੁਵਾਹੀ ਹਰ ਇਕ ਆਦਮੀ ਦੇ ਸਕਦਾ ਹੈ, ਜਿਸ ਨੇ ਉਨ੍ਹਾਂ ਨੂੰ ਦੇਖਿਆ ਸੀ।

ਮੋਨਾਂ ਪ੍ਰਚਾਰਕਾਂ ਦਾ ਹਿਤੈਸ਼ੀ ਦਿੱਤ ਸਿੰਘ ਪੰਜਾਬੀ ਪ੍ਰੋਫੈਸਰ
ਔਰੀਅੰਟਲ ਕਾਲਜ ਲਾਹੌਰ।

**ਸ: ਨਸੀਬ ਸਿੰਘ ਸੇਵਕ ਨੂੰ ਅਰਪਨ**

ਤੁਹਾਡੀ ਲੇਖਣੀ ਨੇ ਸੁਹਣਾ ਪੈਗ਼ਾਮ ਦਿੱਤਾ ਏ,
ਮਰਦੀ ਜ਼ਿੰਦਗੀ ਨੂੰ ਅੰਮ੍ਰਿਤ ਦਾ ਜ਼ਾਮ ਦਿੱਤਾ ਏ,
ਰੁਕਦੇ ਖ਼ੂਨ ਵਿੱਚ ਤੇਜ਼ੀ ਆਈ ਹੈ ਫਿਰ ਤੋਂ,
ਤੁਹਾਡੀ ਪੱਤ੍ਰਿਕਾ ਨੇ ਸਾਹਿਤਕ ਇਨਾਮ ਦਿੱਤਾ ਏ।

*ਕਿਰਪਾਲ ਸਿੰਘ, ਚੰਡੀਗੜ੍ਹ,*
9878136463

*114 ਸਾਲ ਪਹਿਲਾ ਸੰਪਾਦਕੀ*

# ਐ ਕੌਮ! ਤੂੰ ਗੁਰੂ ਦੀਆਂ ਬਰਕਤਾਂ ਨੂੰ ਭੁਲ ਗਈ ਹੈਂ

ਐ ਕੌਮ! ਤੂੰ ਦੇਖ ਜੋ ਜਿਨ੍ਹਾਂ ਕੌਮਾਂ ਨੇ ਆਪਨੇ ਗੁਰੂ ਦੀਆਂ ਬਰਕਤਾਂ ਨੂੰ ਹਰ ਦਮ ਯਾਦ ਰੱਖਿਆ ਹੈ ਸੋ ਕਿਸ ਤਰ੍ਹਾਂ ਦੁਨੀਆਂ ਪਰ ਫਲੀਆਂ ਅਤੇ ਫੁੱਲੀਆਂ ਹਨ ਅਰ ਉਨ੍ਹਾਂ ਦੇ ਪ੍ਰਤਾਪ ਦਾ ਸਤਾਰਾ ਕਿਸ ਤਰ੍ਹਾਂ ਚਮਕ ਰਿਹਾ ਹੈ, ਪ੍ਰੰਤੂ ਤੇਰੇ ਦਿਨ ਕੁਛ ਐਸੇ ਹੀ ਉਲਟੇ ਹੋ ਰਹੇ ਹਨ ਜਿਨ੍ਹਾਂ ਤੇ ਤੈਨੂੰ ਅਪਨੇ ਗੁਰੂਆਂ ਦੀ ਬਰਕਤਾਂ ਕੁਛ ਭੀ ਚੇਤੇ ਨਹੀਂ ਆਉਂਦੀਆਂ ਅਰ ਤੂੰ ਉਨ੍ਹਾਂ ਤੇ ਫਿਰਕੇ ਕ੍ਰਿਤਘਨਤਾ ਵੱਲ ਹੀ ਜਾਇ ਰਹੀਂ ਹੈ।

ਹੇ ਕੌਮ! ਤੂੰ ਯਾਦ ਕਰ ਅਪਨੇ ਪੁਰਾਣੇ ਉਨ੍ਹਾਂ ਦਿਨਾਂ ਨੂੰ ਜਦ ਤੇਰਾ ਕੁਛ ਨਾਮ ਅਤੇ ਨਸ਼ਾਨ ਭੀ ਇਸ ਸੰਸਾਰ ਪਰ ਨਹੀਂ ਸਾ ਅਰ 431 ਸਾਲ ਤੇ ਇਕ ਮਹੀਨਾ ਪਹਿਲੇ ਤੇਰਾ ਕੁਛ ਪਤਾ ਭੀ ਨਹੀਂ ਸਾ ਕਿ ਤੈਂ ਪੈਦਾ ਹੋ ਕੇ ਕਯਾ ਕੁਛ ਕਰਨਾ ਹੇ, ਪ੍ਰੰਤੂ ਇਸ ਤੇ ਉਰੇ ਆ ਕੇ ਭੀ ਤੂੰ ਇਕ ਇਸ ਬਨਾਵਟ ਪਰ ਰਹੀ ਜਿਸ ਪਰਕਾਰ ਸ਼ੇਰ ਦਾ ਬੱਚਾ ਅੱਖੀਂ ਖੁੱਲ੍ਹਨ ਤੇ ਪਹਿਲੇ ਹੁੰਦਾ ਹੈ ਜਿਸ ਤਰ੍ਹਾਂ ਉਹ ਮਾਸਾਹਾਰੀ ਸ਼ੇਰ ਨਿਰਾ ਬੱਚਾ ਹੋਨੇ ਦੇ ਕਾਰਨ ਦੁੱਧ ਪਰ ਹੀ ਅਪਨੀ ਪਾਲਨਾ ਕਰਦਾ ਹੈ। ਇਸੇ ਤਰ੍ਹਾਂ ਤੈਂ ਭੀ ਅਪਨੇ ਜਨਮ ਤੇ ਮਗਰੋਂ ਕੁਛ ਕੁ ਸਾਲ ਨਿਰਾ ਭਜਨ ਕੀਰਤਨ ਅਤੇ ਸਹਨਸੀਲਤਾ ਨਾਲ ਹੀ ਦਿਨ ਕਟੀ ਕੀਤੀ ਸੀ।

ਗੁਰੂ ਅਮਰਦਾਸ ਜੀ ਮਹਾਰਾਜ ਦਾ ਸਮਾਂ ਤੇਰੀ ਇਸ ਬਾਤ ਦੀ ਗੁਵਾਹੀ ਦੇ ਰਿਹਾ ਹੈ ਕਿ ਉਨ੍ਹਾਂ ਦੇ ਸਮਯ ਜਲ ਦੇ ਘੜੇ ਜਦ ਕਾਫਰ ਜਾਨ ਕੇ ਲੋਗ ਭੰਨ ਦੇਂਦੇ ਸਨ ਅਰ ਗਰੀਬ ਸਿੱਖ ਆ ਕੇ ਗੁਰੂ ਜੀ ਦੇ ਪਾਸੋਂ ਉਨ੍ਹਾਂ ਦਾ ਉਪਾਓ ਪੁੱਛਦੇ ਸਨ ਤਦ ਏਹੋ ਉੱਤ੍ਰ ਮਿਲਦਾ ਸਾ ਕਿ ਇਹ ਲੋਗ ਜ਼ੁਲਮ ਕਰਨੇ ਅਤੇ ਤੁਸੀਂ ਸਹਾਰਨੇ ਵਾਸਤੇ ਪੈਦਾ ਕੀਤੇ ਗਏ ਹੋ ਜਿਸ ਦੇ ਬਦਲਾ ਲੈਣਾ ਸਾਡਾ ਕੰਮ ਨਹੀਂ ਹੈ। ਐ ਪੰਥ! ਤੂੰ ਦੇਖ ਜੋ ਤੇਰੀ ਉਸ ਸਮਯ ਕੈਸੀ ਹਾਲਤ ਸੀ ਜਿਸ ਤੇ ਤੂੰ ਅਪਨੇ ਪਾਣੀ ਦੇ ਘੜੇ ਭੰਨਨੋਂ ਬਚਾਉਨ ਲਈ ਭੀ ਕਿਸੇ ਖਾਸ ਖਯਾਲ ਤੇ ਰੋਕਯਾ ਜਾਂਦਾ ਸਾ ਪ੍ਰੰਤੂ ਉਸ ਸਮਯ ਕੇਵਲ ਅਕਾਲ ਪੁਰਖ ਦਾ ਅਰਾਧਨ ਅਤੇ ਲੰਗਰ ਦਾ ਇਕ ਕਰਨਾ ਹੀ ਤੇਰੇ ਵਾਸਤੇ ਸਮਰੱਥਾ ਦਾ ਕਾਰਨ ਸਾ।

ਇਸ ਤੇ ਮਰਗੋਂ ਐ ਪੰਥ! ਤੇਰੇ ਸੱਚੇ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤੇਰੇ ਸਾਮਨੇ ਜ਼ਾਲਮ ਪੁਰਖਾਂ ਦੇ ਹੱਥੋਂ ਤੱਤੇ ਰੇਤੇ ਸਰੀਰ ਪਰ ਪੁਆਏ ਅਰ ਤੱਤੇ ਤਵਿਆਂ ਪਰ ਖੜੇ ਹੋ ਕੇ ਨਦੀ ਵਿੱਚ ਪ੍ਰਣ ਗੁਵਾਏ, ਪ੍ਰੰਤੂ ਜਿਸ ਤਰ੍ਹਾਂ ਇਕ ਨਿੱਕਾ ਬੇਟਾ ਬਾਪ ਦੀ ਬਿਪਤਾ ਨੂੰ ਦੇਖ ਕੇ ਸਵਾਇ ਰੋਣ ਤੇ ਕੁਝ ਭੀ ਮਦਦ ਨਹੀਂ ਦੇ ਸਕਦਾ। ਇਸੇ ਪ੍ਰਕਾਰ ਉਸ ਸਮੇਂ ਤੇਰਾ ਸਵਾਇ ਹਾਹਾ-ਕਾਰ ਤੇ ਹੋਰ ਕੁਝ ਭੀ ਜ਼ੋਰ ਨਹੀਂ ਚਲਦਾ ਸਾ।

ਇਸ ਤੇ ਅਗਲੇ ਸਮਯ ਵਿੱਚ ਹੀ ਤੇਰੇ ਛੇਵੇਂ ਪਾਤਸ਼ਾਹ ਨੇ ਮੀਰੀ-ਪੀਰੀ ਦੀ ਤਲਵਾਰਾਂ ਪਹਰ ਕੇ ਤੇਰੀ ਸੂਰਬੀਰਤਾ ਨੂੰ ਇਸ ਤਰ੍ਹਾਂ ਪਲਟਾ ਦਿੱਤਾ ਜਿਸ ਤਰ੍ਹਾਂ ਅੱਖੀਂ ਖੁੱਲ੍ਹਨੇ ਪਰ ਸ਼ੇਰ ਦਾ ਬੇਟਾ ਹਾਥੀਆਂ ਪਰ ਗਰਜਦਾ ਹੈ ਪਰ ਫਿਰ ਭੀ ਹੇ ਕੌਮ! ਤੇਰੀਆਂ ਬਹਾਦਰੀਆਂ ਅਰ ਜੰਗ ਵਿੱਚ ਫਤੇ ਹਾਸਲ ਕਰਨੀਆਂ ਕੋਈ ਇਤਨੇ ਦਰਜੇ ਤੱਕ ਨਹੀਂ ਸਨ ਕਿ ਤੈਨੂੰ ਸਰਬਦਾ ਸੁਖੀ ਕਰ ਸਕਦੀਆਂ।

ਓੜਕ ਨੂੰ ਐ ਕੌਮ! ਤੇਰਾ ਉਹ ਪਿਤਾ ਸ਼ਹਨਸ਼ਾਹ ਆਇਆ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਨਾਮ ਕਹਾਇਆ ਜਿਸ ਨੇ ਤੈਨੂੰ ਸਿੰਘ ਸਜਾ ਕੇ ਸ਼ਕਾਰ ਦਾ ਢੰਗ ਸਿਖਾਇਆ ਅਰ ਤੇਰਾ ਦੀਨ ਅਤੇ ਦੁਨੀਆਂ ਦਾ ਕੰਮ ਕੇਵਲ ਜੰਗ ਹੀ ਸਮਝਾਇਆ ਸਾ। ਉਸ ਸਮਯ ਹੇ ਕੌਮ ਤੈਂ ਅਪਨੀ ਅਸਲ ਸੂਰਤ ਨੂੰ ਧਾਰਨ ਕਰ ਲੀਤਾ ਸਾ ਜਿਸ ਤੇ ਸ਼ਸ਼ਤ੍ਰਧਾਰੀ ਸੂਰਬੀਰਤਾ ਦਾ ਦਰਜਾ ਹਾਸਲ ਕੀਤਾ।

ਫਿਰ ਹੁਣ ਤੂੰ ਦੇਖ ਕਿ ਤੇਰੇ ਨਾਲ ਕਿਆ-ਕਿਆ ਕਾਰਨ ਹੋਏ ਸੇ ਜਿਨ੍ਹਾਂ ਦੇ ਸੁਨਨੇ ਪਰ ਸਰੀਰ ਦੇ ਰੋਮ ਖੜੇ ਹੋ ਜਾਂਦੇ ਹਨ ਅਰ ਦਿਲ ਕੰਮ ਉਠਦਾ ਹੈ, ਕਿਉਂਕਿ ਤੂੰ ਯਾਦ ਕਰ ਉਨ੍ਹਾਂ ਦਿਨਾਂ ਨੂੰ ਜਦ ਤੇਰੇ ਸੱਚੇ ਪਾਤਸ਼ਾਹ ਦੇ ਸ਼ਹਜ਼ਾਦੇ ਚਮਕੌਰ ਦੇ ਮੈਦਾਨ ਵਿੱਚ ਤਲਵਾਰਾਂ ਨਾਲ ਕਤਲ ਕੀਤੇ ਸਨ ਅਰ ਬਾਕੀ ਦੇ ਦੋ ਸਰਹੰਦ ਦੀਆਂ ਨੀਵਾਂ ਹੇਠ ਦਬਾਏ ਸਨ ਫਿਰ ਤੇਰੇ ਮਹਾਰਾਜਾ ਧਿਰਾਜ ਦਸਮੇਂ ਪਾਤਸ਼ਾਹ ਦੀਆਂ ਧਰਮਾਤਮਾਂ ਮਹਾਰਾਣੀਆਂ ਦਿੱਲੀ ਵਿੱਚ ਬੰਦ ਹੋਈਆਂ ਸਨ ਅਰ ਫਿਰ ਤੇਰੇ ਮਗਰ ਸ਼ਾਹੀ ਦਲ ਇਸ ਤਰ੍ਹਾਂ ਫਿਰ ਰਹੇ ਸਨ ਜਿਸ ਤਰ੍ਹਾਂ ਸ਼ਿਕਾਰ ਮਗਰ ਸ਼ਿਕਾਰੀ ਫਿਰਦੇ ਹਨ ਜਿਨ੍ਹਾਂ ਦੇ

ਹੱਥੋਂ ਤੇਰੇ ਲੱਖਾਂ ਬੇਗੁਨਾਹ ਬੱਚੇ ਤਲਵਾਰਾਂ ਨਾਲ ਕਤਲ ਹੋਏ ਹਰ ਚਰਖੀਆਂ ਪਰ ਚੜ੍ਹਾਏ ਗਏ ਸਨ।

ਓੜਕ ਨੂੰ ਐ ਕੌਮ! ਤੇਰੀ ਤੇਗ ਨੇ ਉਸ ਗੁਰੂ ਦੀ ਬਰਕਤ ਪਾ ਕੇ ਅਪਨੇ ਹੱਥ ਫਤੇ ਪਾਹੀ ਅਰ ਇਸ ਪੰਜਾਬ ਦੇ ਵਿੱਚ ਤੇਰੀ ਰਾਜਧਾਨੀਆਂ ਬਨਾਈਆਂ, ਜਿਸ ਤੇ ਸੈਂਕੜੇ ਸਰਦਾਰਾਂ ਦੇ ਘਰਾਣੇ ਅੱਜ ਤੱਕ ਬ੍ਰਾਜਮਾਨ ਹਨ ਜੋ ਸਰਕਾਰ ਅੰਗ੍ਰੇਜ਼ੀ ਦੇ ਰਾਜ ਵਿੱਚ ਇੱਜ਼ਤ ਨਾਲ ਅਪਨਾ ਸੁੱਖ ਭੋਗ ਰਹੇ ਹਨ ਇਸ ਤੇ ਬਿਨਾਂ ਤੇਰੇ ਜੰਗੀ ਬਹਾਦਰ ਸਰਕਾਰ ਅੰਗ੍ਰੇਜ਼ੀ ਦੇ ਝੰਡੇ ਹੇਠ ਅਪਨੀ ਸੱਚੀ ਸੂਰਬੀਰਤਾ ਦਿਖਾ ਕੇ ਸਰਦਾਰ ਬਹਾਦਰ ਅਤੇ ਜੰਗ ਬਹਾਦਰ ਬਨੇ ਹੋਏ ਹਨ।

ਐ ਕੌਮ! ਤੂੰ ਦੇਖ ਜੋ ਕਿਸ ਹਾਲਤ ਵਿਚੋਂ ਨਿਕਲ ਕੇ ਉਸ ਗੁਰੂ ਦੀ ਕ੍ਰਿਪਾ ਨਾਲ ਤੂੰ ਕੇਹੜੇ ਦਰਜੇ ਤੱਕ ਪਹੁੰਚ ਗਈ ਹੈਂ, ਜਿਸ ਤੇ ਸਾਰੀ ਦੁਨੀਆਂ ਤੇਰੀ ਬਾਜ਼ੂਆਂ ਦੀ ਤਾਕਤ ਨੂੰ ਸਾਬਾਸ਼ ਕਰ ਰਹੀ ਹੈ, ਪਰ ਸ਼ੋਕ ਜੋ ਤੈਂ ਅਪਨੇ ਗੁਰੂ ਦੀਅ ਸੱਚੀਆਂ ਬਰਕਤਾਂ ਨੂੰ ਭੁਲਾ ਦਿੱਤਾ ਹੈ, ਇਸ ਵਾਸਤੇ ਤੂੰ ਜਾਗ ਅਰ ਸਵਾਧਾਨ ਹੋ ਅਤੇ ਕਲਗੀਧਰ ਮਹਾਰਾਜ ਦੀਆਂ ਉਨ੍ਹਾਂ ਸੱਚੀਆਂ ਬਰਕਤਾਂ ਨੂੰ ਯਾਦ ਕਰ।

*ਭਾਈ ਦਿੱਤ ਸਿੰਘ ਗਿਆਨੀ*

*ਖ਼ਾਲਸ਼ਾ ਅਖ਼ਬਾਰ ਲਾਹੌਰ, 2 ਮਾਰਚ 1900, ਪੰਨਾ 3*

## ਨਮੋ ਨਮੋ-ਸਾੜ੍ਹ ਸਤੀ!

*ਤਰਲੋਚਨ ਸਿੰਘ 'ਦੁਪਾਲਪੁਰ'*

ਸੈਕੂਲਰ ਸੋਚ ਦੀਆਂ ਜੜ੍ਹਾਂ ਵਿੱਚ ਤੇਲ ਦੇ ਕੇ,
ਜੁੰਡਲੀ ਬਣਾ ਲਈ ਇਨ੍ਹਾਂ ਆਪਣੇ ਹੀ ਘਰ ਦੀ।
ਏਕਾ ਇਤਫ਼ਾਕ ਭਾਈਚਾਰਿਆਂ ਦਾ ਛਿੱਕੇ ਟੰਗ,
ਫਾਸ਼ੀ ਵਾਦੀ ਨੀਤੀ ਰਹਿੰਦੀ ਅੱਖਾਂ ਵਿੱਚ ਤਰਦੀ,
ਵੋਟ-ਬੈਂਕ ਵਾਸਤੇ ਜੋ ਪਾਟੋ-ਧਾੜੀ ਪਾਈ ਜਾਂਦੇ,
ਖ਼ੂਨ ਪੀਣਿਆਂ ਦੀ ਕਦੇ ਆਤਮਾ ਨਾ ਡਰਦੀ।
ਘੱਟ-ਗਿਣਤੀ ਦੀ ਸੰਘੀ ਨੱਪਣੇ ਦੇ ਮਾਹਰ ਪੂਰੇ,
ਧੱਕੇ ਸ਼ਾਹੀ ਕਰਕੇ ਮਚਾਉਂਦੇ 'ਨ੍ਹੇਰ ਗਰਦੀ।
ਹੋਣਗੇ ਹਾਲਾਤ ਕੀ ਜੇ ਇਨ੍ਹਾਂ ਹੱਥ ਸੱਤਾ ਆਈ,
ਸੋਚ ਸੋਚ ਬੁੱਲ੍ਹਾਂ ਉਤੇ ਆਈ ਜਾਵੇ ਜ਼ਰਦੀ।
ਰਿਹੋ ਹੁਸ਼ਿਆਰ! ਦੇਸ਼ ਵਾਸੀਓ ਖ਼ਬਰਦਾਰ!!
ਚੜ੍ਹੀ ਆਉਂਦੀ ਸਾੜ੍ਹ-ਸਤੀ 'ਨਮੋ ਨਮੋ' ਕਰਦੀ।

001-408-915-1268

## ਪੁੱਠਾ ਗੇੜਾ

ਇੱਕ ਕਮਰੇ ਵਿੱਚ ਪੁੱਤਰ ਆਪਣੇ ਸਰਟੀਫਿਕੇਟਾਂ ਨੂੰ ਤਹਿ ਕਰ ਕਰ ਕੇ ਸਾਂਭ ਰਿਹਾ ਸੀ ਅਤੇ ਦੂਜੇ ਕਮਰੇ ਵਿੱਚ ਪਿਉ ਆਪਣੀ ਸਾਲਾਂ ਦੀ ਖ਼ੂਨ ਪਸੀਨੇ ਦੀ ਕਮਾਈ ਦੇ ਨੋਟਾਂ ਨੂੰ ਤਹਿ ਲਾ ਲਾ ਕੇ ਅਟੈਚੀ ਵਿੱਚ ਰੱਖ ਰਿਹਾ ਸੀ।

ਰਸੋਈ ਵਿੱਚੋਂ ਆਲੂਆਂ ਦੇ ਪਰੌਂਠਿਆਂ ਨੂੰ ਅਖ਼ਬਾਰ ਵਿੱਚ ਤਹਿ ਲਾ ਲਾ ਕੇ ਰੱਖਦਿਆਂ ਪੱਪੂ ਦੀ ਮੰਮੀ ਨੇ ਆਵਾਜ਼ ਮਾਰੀ, "ਮੈਂ ਕਿਹਾ ਜੀ ਲੇਟ ਨਾ ਹੋ ਜਿਉ, ਛੇਤੀ ਕਰੋ, ਸਫਰ ਵੀ ਖਾਸਾ ਲੰਮੈ ਕਿਤੇ ਬੱਸ ਈ ਨਾ ਲੰਘ ਜੇ। ਜੈ ਖਾਣਿਆਂ ਦਾ ਪਿੰਡਾਂ ਵੱਲ ਨੂੰ ਹੋਰ ਜਾਂਦਾ ਵੀ ਕੁਛ ਨੀ।"

ਕੁਝ ਸਮੇਂ ਬਾਅਦ ਹੱਥੋਂ ਖਿਸਕਣ ਵਾਲੇ ਨੋਟਾਂ ਵਾਲਾ ਅਟੈਚੀ ਬੰਦ ਕਰਦਿਆਂ ਪਿਉ ਸੋਚ ਰਿਹਾ ਸੀ ਕਿ ਕੋਈ ਵੇਲਾ ਸੀ, ਜਦੋਂ ਮੇਰੇ ਮਾਪਿਆਂ ਨੇ ਮੈਨੂੰ ਪੜ੍ਹਾਈ ਕਰਨ ਲਈ ਪਿੰਡ ਤੋਂ ਸ਼ਹਿਰ ਨੂੰ ਜਾਣ ਵਾਲੀ ਬੱਸ ਤੇ ਚੜ੍ਹਾਇਆ ਸੀ। ਪਰ ਅਗਲੇ ਪਲ ਪੱਪੂ ਦਾ ਪਿਉ ਨੋਟਾਂ ਦਾ ਅਟੈਚੀ ਲੈ ਕੇ ਆਪਣੇ ਪੁੱਤਰ ਨੂੰ ਸ਼ਹਿਰ ਤੋਂ ਦੂਰ ਪਿੰਡ ਦੇ ਸਿਵਿਆਂ ਦੇ ਨੇੜੇ ਸਸਤੇ ਭਾਅ ਦੀ ਜ਼ਮੀਨ ਖਰੀਦ ਕੇ ਬਣਾਏ ਮੋਟੀ ਫੀਸ ਵਾਲੇ ਕਾਲਜ ਵਿੱਚ ਦਾਖ਼ਲ ਕਰਾਉਣ ਲਈ ਜਾਣ ਵਾਸਤੇ ਬੱਸ ਦੀ ਉਡੀਕ ਕਰ ਰਿਹਾ ਸੀ।

ਮੈਂ ਸੋਚਾਂ, ਬੱਲੇ ਮਾਲਕਾ ਦੇ ਤਾ ਪੁੱਠਾ ਗੇੜਾ।

**ਬਲਜੀਤ ਸਿੰਘ ਢਿਡਿਆਂਵਾਲਾ**

singhbaljit6113@yahoo.in , 9888515261

—0—

ਸਫਾ 27 ਦਾ ਬਾਕੀ

ਮਨਮਤਿ ਹਨ। ਸ਼ਹੀਦ ਕਦੀ ਕਿਸੇ ਨੂੰ ਤੰਗ ਨਹੀਂ ਕਰਦੇ, ਉਹ ਕਿਸੇ ਵਿੱਚ ਨਹੀਂ ਆਉਂਦੇ ਕਿਉਂਕਿ ਉਹ ਸਦਾ ਲਈ ਜੀਵਨ ਮੁਕਤਿ ਹੋ ਜਾਂਦੇ ਹਨ। ਸ਼ਹੀਦਾਂ ਦਾ ਕਿਸੇ ਤੇ ਕੋਈ ਪਹਿਰਾ ਨਹੀਂ ਹੁੰਦਾ ਇਹ ਤਾਂ ਚਾਲਬਾਜ ਸਾਧ ਠੱਗਾਂ ਜਾਂ ਬਾਬਿਆਂ ਦਾ ਲੋਕਾਂ ਨੂੰ ਡਰਾ ਕੇ, ਉਨ੍ਹਾਂ ਤੋਂ ਧਰਮ ਦੇ ਨਾਂ 'ਤੇ ਪੂਜਾ ਪਾਠ ਜਾਂ ਕਰਮਕਾਂਡ ਕਰਵਾ ਕੇ ਮਾਇਆ ਬਟੋਰਨ ਦੀ ਹੀ ਤਕਨੀਕ ਹੈ।

5104325827

ਲੜੀਵਾਰ

# ਗਿਆਨੀ ਦਿੱਤ ਸਿੰਘ ਜੀ ਦੀ ਸ਼ਾਹਕਾਰ ਰਚਨਾ ਦੁਰਗਾ ਪ੍ਰਬੋਧ ਦਾ ਸਰਲ ਪੰਜਾਬੀ ਕਵਿਤਾ ਵਿੱਚ. ਅਨੁਵਾਦ

ਦੂਜੀ ਕਿਸ਼ਤ

ਮੂਲ ਲੇਖਕ: ਗਿਆਨੀ ਦਿੱਤ ਸਿੰਘ ਜੀ

ਅਨੁਵਾਦਕ: ਪ੍ਰਿੰ: ਨਸੀਬ ਸਿੰਘ ਸੇਵਕ

ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੀ ਸ਼ਾਹਕਾਰ ਰਚਨਾ ਦੇ ਸਰਲ ਕਵਿਤਾ ਵਿੱਚ ਅਨੁਵਾਦ ਦੀ ਇਹ ਦੂਜੀ ਕਿਸ਼ਤ ਪੇਸ਼ ਕਰਨ ਦੀ ਖੁਸ਼ੀ ਮਹਿਸੂਸ ਕਰ ਰਹੇ ਹਾਂ। ਇਸ ਲੜੀਵਾਰ ਸਰਲ ਕਵਿਤਾ ਅਨੁਵਾਦ ਨੂੰ ਪਾਠਕਾਂ ਨੇ ਵਿਸ਼ੇਸ਼ ਹੁੰਗਾਰਾ ਦਿੱਤਾ ਹੈ। ਉਮੀਦ ਵੀ ਇਹੋ ਹੀ ਕੀਤੀ ਜਾਂਦੀ ਸੀ ਕਿਉਂਕਿ ਇਸ ਮਹਾਂਕਾਵਿ ਨੂੰ ਸਮਝਣ ਵਿੱਚ ਬਹੁਤ ਹੀ ਮੁਸ਼ਕਲ ਪੇਸ਼ ਔਂ ਰਹੀ ਸੀ। ਕੋਸ਼ਿਸ਼ ਕੀਤੀ ਜਾਵੇਗੀ ਕਿ ਦੁਰਗਾ ਪ੍ਰਬੋਧ ਦਾ ਸਹੀ-ਸਹੀ ਸਰਲ ਭਾਸ਼ਾ ਵਿੱਚ ਅਨੁਵਾਦ ਕਰਕੇ ਪਾਠਕਾਂ ਦੇ ਰੂ-ਬ-ਰੂ ਕੀਤਾ ਜਾਵੇ। ਪਾਠਕਾਂ ਦੇ ਧਨਵਾਦਿ ਦੇ ਪਾਤਰ ਹਾਂ।

ਸੰਪਾਦਕ

ੴ ਸਤਿਗੁਰੂ ਪ੍ਰਸਾਦਿ

**'ਦੁਰਗਾ ਪ੍ਰਬੋਧ' (ਗਿਆਨੀ ਦਿੱਤ ਸਿੰਘ ਜੀ ਦੀ** ਸ਼ਾਹਕਾਰ ਰਚਨਾ ਦਾ ਸਰਲ ਭਾਸ਼ਾ ਵਿੱਚ ਤੱਤਸਾਰ)

**ਦੁਰਗਾ ਭਗਤ**

(1)

ਭਾਵੇਂ ਤੇਰਾ ਕਿਹਾ ਸੱਚ ਵੀ ਹੋਵੇ,
ਪਰ ਮੇਰਾ ਮਨ ਸ਼ਾਹਦੀ ਨਹੀਂ ਭਰਦਾ।
ਕਿ ਗੁਰੂ ਗੋਬਿੰਦ ਸਿੰਘ ਜੀ,
ਮਾਂ ਦੁਰਗਾ ਦੀ ਪੂਜਾ ਸੀ ਨਹੀਂ ਕਰਦਾ।
ਖੰਭਾਂ ਤੋਂ ਕਦੀ ਡਾਰ ਨਹੀਂ ਬਣਦੀ,
ਕਹਿੰਦੇ ਸਚ ਸਿਆਣੇ ਜੀ।
ਸੋ ਕੁਝ ਤਾਂ ਸਚਾਈ ਹੋਵੇਗੀ,
ਇਸ ਲਈ ਕਹਿਣੋਂ ਮੈਂ ਨਹੀਂ ਡਰਦਾ।

(2)

ਇਹ ਬਿਲਕੁਲ ਵੀ ਮਿਥਿਆ ਨਹੀਂ,
ਕਿ ਗੁਰੂ ਗੋਬਿੰਦ ਸਿੰਘ ਨੇ ਦੁਰਗਾ ਪੁਜਾਈ ਸੀ।
ਐਵੇਂ ਨਹੀਂ ਮਾਤਾ ਭਵਾਨੀ ਕਹਿ ਕੇ,
ਨੈਣਾਂ ਦੇਵੀ ਦੇ ਗੀਤ ਗਾਉਂਦੀ ਲੁਕਾਈ ਸੀ।
ਇਹ ਅੱਜ ਦੀ ਗੱਲ ਨਹੀਂ ਹੈ,
ਇਹ ਮੁੱਢ ਕਦੀਮੋਂ ਚਲਦੀ ਆ ਰਹੀ ਏ।
ਤੂੰ ਪਤਾ ਨਹੀਂ ਕਿਥੋਂ ਪਿਆਰੇ,
ਆਪੇ ਹੀ ਮਨਘੜਤ ਬਣਤ ਬਣਾਈ ਸੀ।

(3)

ਹਵਨ ਕੁੰਡ ਉਦੋਂ ਦਾ ਹੀ ਪਿਆਰੇ,
ਬਿਲਕੁਲ ਉਸੇ ਤਰ੍ਹਾਂ ਬਰਕਰਾਰ ਹੈ ਜੀ।
ਇਸ ਤੋਂ ਵੱਡਾ ਕੀ ਸਬੂਤ ਦੇਵਾਂ,
ਪਰ ਤੂੰ ਮੰਨਣ ਨੂੰ ਨਹੀਂ ਤਿਆਰ ਹੈ ਜੀ।
ਸਾਖੀ ਸਚ ਹੈ ਇਹੀ ਖਾਲਸਾ ਜੀ,
ਆਖਰ ਤੇ ਤੈਨੂੰ ਹੈ ਮੰਨਣੀ ਪੈਣੀ ਇਹ।
ਹੋਰ ਗਵਾਹੀਆਂ ਵੀ ਮੈਂ ਦੇ ਸਕਦਾ,
ਮੰਨਣਾ ਪੈਣਾ ਤੈਨੂੰ ਆਖ਼ਰਕਾਰ ਹੈ ਜੀ।

**ਤੱਤ ਖਾਲਸਾ**

ਇਸ ਮਨ-ਘੜਤ ਕਹਾਣੀ ਨਾਲ,
ਅਗਿਆਨੀ ਕਵੀਆਂ ਦੀ ਚੜ੍ਹਾਈ ਹੋ ਗਈ।
ਕਹਿੰਦੇ ਪੱਥਰਾਂ ਤੋਂ ਵਰ ਮਿਲਦਾ,
ਸਾਰੇ ਪਾਸੇ ਇਹੋ ਮਨ ਮਨਾਈ ਹੋ ਗਈ।
ਇਹ ਅਨਪੜ੍ਹ ਪਹਾੜੀ ਲੋਕ ਨੇ ਜੋ,
ਮੂਰਤੀ ਪੂਜਾ ਵਿੱਚ ਮੁਢੋਂ ਵਿਸ਼ਵਾਸ਼ ਰਖਦੇ।
ਦੇਵੀ ਨੂੰ ਕਹਿਣ ਲਗੇ ਪ੍ਰਮੇਸ਼ਵਰ,
ਇਵੇਂ ਪਾਗਲ ਇਹ ਸਾਰੀ ਲੁਕਾਈ ਹੋ ਗਈ।

(2)

ਪ੍ਰਬੋਧ ਚੰਦਰ ਅਨੁਸਾਰ ਕਹਿੰਦੇ,
ਹੋਣਾ ਕਲਯੁਗ ਦਾ ਵਰਤਾਰਾ ਜੀ।
ਪਹਾੜੀ ਲੋਕਾਂ ਨੇ ਇਸ ਗੱਲ ਦਾ,
ਪਾ ਰੱਖਿਆ ਹੈ ਬਹੁਤ ਖਿਲਾਰਾ ਜੀ।
ਆਪਣੇ ਆਪ ਨੂੰ ਇਹ ਸਾਰੇ,
ਇਸੇ ਤਰ੍ਹਾਂ ਹੀ ਕਰਨ ਨੇ ਪੇਸ਼ ਲੱਗੇ।
ਲੱਗੇ ਵਡਭਾਗੇ ਕਹਿਣ ਨੂੰ,
ਇਸ ਗੱਲ ਦਾ ਕਰਨਾ ਮੈਂ ਨਿਤਾਰਾ ਜੀ।

(3)

ਦੋ ਮੁੱਖ ਕਾਰਜਾਂ ਲਈ ਸਤਿਗੁਰਾਂ ਨੇ,
ਧਾਰਿਆ ਅਵਤਾਰ ਸੀ।
ਫੋਕੇ ਕਰਮ-ਕਾਡਾਂ ਨੇ ਦੁਨੀਆ,
ਸਾਰੀ ਨੂੰ ਕਰ ਰੱਖਿਆ ਬਿਮਾਰ ਸੀ।
ਸੱਤ ਤੇ ਧਰਮ ਤੋਂ ਬਿਨਾ,
ਉਨ੍ਹਾਂ ਕੀਤਾ ਖੰਡਨ ਹਮੇਸ਼ਾ ਹੀ।
ਇਕ ਅਕਾਲ ਪੁਰਖ ਤੋਂ ਬਿਨਾ,
ਉਨ੍ਹਾਂ ਸਾਰੇ ਹੀ ਦਿੱਤੇ ਨਕਾਰ ਸੀ।

(4)

ਗੁਰੂ ਨਾਨਕ ਦੇਵ ਦੀ ਤਰਜ਼ 'ਤੇ,
ਲਿਤਾੜਿਆਂ ਦੀ ਰਾਖੀ ਉਨ੍ਹਾਂ ਦਾ ਧਰਮ ਸੀ।
ਇਸ ਦੇ ਉਲਟ ਜ਼ੁਲਮ ਕਰਨਾ,
ਉਸ ਸਮੇਂ ਦੇ ਸੁਲਤਾਨਾ ਦਾ ਕਰਮ ਸੀ।
ਇਸੀ ਜ਼ੁਲਮ ਦੇ ਟਾਕਰੇ ਲਈ,
ਗੁਰੂ ਗੋਬਿੰਦ ਸਿੰਘ ਨੇ ਤਲਵਾਰ ਉਠਾਈ।
ਅਕਾਲ ਪੁਰਖ ਨੇ ਭੇਜਿਆ ਸੀ
ਜਗਤ ਜਲੰਦੇ ਲਈ, ਲੋਕਾਂ ਨੂੰ ਪਰ ਭਰਮ ਸੀ।

(5)

ਨੈਣਾਂ ਦੇਵੀ ਨੂੰ ਚੰਡਕਾ ਸੱਦ ਕੇ,
ਸੋਹਲੇ ਉਸੀ ਦੇ ਹੀ ਗਾਂਵਦੇ ਸੀ।
ਕਿ ਪਰਮੇਸ਼ਵਰ ਹੀ ਇਕ ਪੂਜਨ ਯੋਗ ਹੈ,
ਇਹ ਕੁਝ ਉਹ ਨਹੀਂ ਜਾਣਦੇ ਸੀ।
ਅਣਜਾਣ ਬਣੇ ਰਹੇ ਖੰਡਨ ਕੀਤਾ ਨਹੀਂ,
ਭਾਵੇਂ ਜਾਣਦੇ ਸੀ ਸਭ ਕੁਝ ਉਹ।
ਇਨ੍ਹਾਂ ਬਿਪਰਾਂ ਨੇ ਮੰਨਣਾ ਨਹੀਂ,
ਗੁਰੂ ਜੀ ਰਗ-ਰਗ ਉਨ੍ਹਾਂ ਦੀ ਪਹਿਚਾਣਦੇ ਸੀ।

(6)

ਬ੍ਰਾਹਮਣਾਂ ਅਤੇ ਪੁਜਾਰੀਆਂ ਪਾਸੋਂ,
ਇਹ ਜਾਣਾ ਨਹੀਂ ਸੀ ਮੂਲ ਸਹਾਰਿਆ ਜੀ।
ਕਿਉਂਕਿ ਉਨ੍ਹਾਂ ਨੇ ਦੁਰਗਾ ਸ਼ਕਤੀ ਦਾ,
ਰੱਜ ਰੱਜ ਕੇ ਪਖੰਡ ਪ੍ਰਚਾਰਿਆ ਜੀ।
ਇਸ ਲਈ ਗੁਰਾਂ ਨੇ ਸੋਚ ਵਿਚਾਰ,
ਕਰਕੇ ਇਸ ਦੀ ਪੋਲ ਖੋਲਣ ਖਾਤਰ।
ਇਸ ਭਰਮ ਜਾਲ ਨੂੰ ਤੋੜਨ ਲਈ,
ਉਨ੍ਹਾਂ ਨੇ ਗੰਭੀਰਤਾ ਨਾਲ ਵਿਚਾਰਿਆ ਜੀ।

## ਦੁਰਗਾ ਭਗਤ

(1)

ਚਲ ਅਨਮਤੀਆਂ ਦੀ ਛੱਡ,
ਤੂੰ ਆਪਣਿਆਂ ਤੇ ਹੀ ਇਤਬਾਰ ਕਰ ਲੈ।
ਤੂੰ ਇਕ, ਦੋ ਨੂੰ ਝੂਠ ਕਹਿ ਸਕਦੈਂ,
ਹੋਰ ਕਿੰਨੇ ਨੇ ਹੱਕ 'ਚ ਤੂੰ ਸਤਿਕਾਰ ਕਰਲੈ।
ਦੁਰਗਾ ਪੂਜਕ ਦੀ ਕਹਾਣੀ ਦਾ ਪਾ,
ਬਖੇੜਾ ਐਵੇਂ ਤੂੰ ਟੰਗ ਫਸਾਈ ਜਾਨੈ।
ਕਵੀ ਸੁਖਾ ਸਿੰਘ ਦੇ ਗੁਰ ਬਿਲਾਸ ਉਤੇ,
ਹੀ ਮਨ ਨਾਲ ਤੂੰ ਜ਼ਰਾ ਵਿਚਾਰ ਕਰ ਲੈ।

(2)

ਬਹੁਤ ਪੁਰਾਣਾ ਹੈ ਗ੍ਰੰਥ ਇਹ,
ਸਾਰਾ ਪੰਥ ਹੀ ਮੰਨਦਾ ਆ ਰਿਹਾ ਏ।
ਇਸ ਵਿੱਚ ਘਟਨਾ ਸੱਚ ਬਿਆਨ ਕੀਤੀ,
ਤਰਕ ਨਾਲ ਹਰ ਗਲ ਸਮਝਾ ਰਿਹਾ ਏ।
ਮਿਥਿਆ ਇਸ ਵਿੱਚ ਕੋਈ ਲਭਦੀ ਨਹੀਂ,
ਪੜ੍ਹ ਕੇ ਵੇਖ ਭਾਵੇਂ ਵਾਰ ਵਾਰ ਤੂੰ ਵੀ।
ਰਹਿਣੀ ਕੋਈ ਨਹੀਂ ਗੁੰਜਾਇਸ਼ ਬਾਕੀ,
ਸ਼ੰਕਾ ਹਰ ਇਕ ਦੂਰ ਕਰਾ ਰਿਹਾ ਏ।

(3)

ਦੁਰਗਾ ਪੂਜਨੇ ਦੀ ਕਹਾਣੀ ਤਾਂਈ,
ਤੂੰ ਕਦੀ ਵੀ ਨਹੀਂ ਝੂਠਲਾ ਸਕਦਾ।
ਜੋ ਇਤਿਹਾਸ ਬਣ ਗਿਆ ਏ,

ਉਹਨੂੰ ਮਿਥਿਆ ਨਹੀਂ ਕੋਈ ਬਣਾ ਸਕਦਾ।
ਇਸ ਲਈ ਆਖੇ ਲੱਗ ਮੇਰੇ,
ਸੱਚ ਜੋ ਵੀ ਮੈਂ ਬਿਆਨ ਕਰਦਾ।
ਸੱਚ ਤਾਂ ਆਖਰ ਸੱਚ ਹੀ ਰਹਿੰਦਾ ਏ,
ਸਚ ਨੂੰ ਕੋਈ ਵੀ ਨਹੀਂ, ਬਦਲਾ ਸਕਦਾ।

**ਭਾਈ ਸੁੱਖਾ ਸਿੰਘ ਦੇ ਗੁਰ ਬਿਲਾਸ ਦਾ ਸੰਖੇਪ 'ਚ ਸਿਧਾਂਤ**

(1)

ਇਕ ਦਿਨ ਗੁਰੂ ਜੀ ਨਿਕਲੇ ਸੀ,
ਸ਼ਾਮ ਦੇ ਵੇਲੇ ਕਰਨ ਦੇ ਲਈ ਸ਼ਿਕਾਰ।
ਮਨ ਵਿੱਚ ਖਿਆਲ ਆ ਰਿਹਾ ਸੀ।
ਇਕ ਘੜੀ ਮੁੜੀ ਅਤੇ ਵਾਰ ਵਾਰ
ਕਿ ਖਾਲਸਾ ਪੰਥ ਸਾਜੀਏ,
ਅਸ਼ੀਰਵਾਦ ਲੈ ਕੇ ਉਸ ਸ਼ਕਤੀ ਤੋਂ।
ਰਣਜੀਤ ਨਗਾਰਾ ਫਿਰ ਜਿੱਤ ਦਾ,
ਫਿਰ ਵੱਜੇ ਵਿੱਚ ਸਾਰੇ ਇਸ ਸੰਸਾਰ।

(2)

ਕਰ ਵਿਚਾਰ ਫਿਰ ਗੁਰੂ ਜੀ ਨੇ,
ਦੂਰ ਦੁਰਾਡੇ ਸੁਨੇਹੇ ਘੱਲ ਭੇਜੇ।
ਮਥਰਾ, ਕਾਸ਼ੀ ਦੇ ਵੱਡੇ ਪੰਡਤਾਂ ਲਈ,
ਸੁਨੇਹੇ ਖਾਸ ਸੀ ਉਨ੍ਹਾਂ ਦੇ ਵੱਲ ਭੇਜੇ।
ਬਿਪਰ ਵੱਡੇ ਤੋਂ ਵੱਡੇ ਬੁਲਾ ਲਏ ਸੀ,
ਹੋਰ ਕੋਈ ਨਾ ਬਾਕੀ ਰਹਿ ਗਿਆ ਸੀ।
ਆਇਆ ਸੀ ਮਨ 'ਚ ਖਿਆਲ ਜਿਹੜਾ,
ਤਾਂ ਕਿ ਨਿਕਲ ਆਵੇ ਜੇ ਕੋਈ ਹੱਲ ਭੇਜੇ।

(3)

ਬਿਪਰ ਖਾਣ ਦੇ ਬਹੁਤ ਸ਼ੌਕੀਨ ਹੁੰਦੇ,
ਖਾਸ ਕਰਕੇ ਖੀਰ, ਕੜਾਹ ਤੇ ਪੂਰੀਆਂ ਜੀ।
ਢਿੱਡ ਭਰਨ ਪਿਛੋਂ ਦੱਛਨਾ ਵੀ ਮੰਗਦੇ ਸੀ,
ਇਛਾਵਾਂ ਛਡਦੇ ਨਹੀਂ ਸਨ ਅਧੂਰੀਆਂ ਜੀ।
ਅਸਰਫ਼ੀਆਂ ਦੱਛਨਾ ਵਜੋਂ ਮਿਲਣਗੀਆਂ ਜੀ,
ਸ਼ਰਾਬ, ਮੀਟ ਖਾਣਗੇ ਸ਼ਰੇਆਮ ਜਿਹੜੇ।
ਇਹ ਢੰਡੋਰਾ ਸੀ ਗੁਰਾਂ ਪਿਟਵਾ ਦਿੱਤਾ,
ਤਾਂ ਕਿ ਕਰ ਲੈਣ ਇਛਾਵਾਂ ਸਭ ਪੂਰੀਆਂ ਜੀ।

(4)

ਦੂਰੋਂ ਨੇੜਿਓਂ ਚਲ ਕੇ ਆ ਰਹੇ ਸੀ,
ਪੰਡਤ ਇਕ ਦੂਜੇ ਤੋਂ ਹੋ-ਹੋ ਮੂਹਰੇ।
ਸ਼ਰੇਆਮ, ਸ਼ਰਾਬ ਦੇ ਦੌਰ ਚਲੇਂ,
ਰੱਜ ਰੱਜ ਪੀ ਕੇ ਕਰੇ ਉਨ੍ਹਾਂ ਚਾਅ ਪੂਰੇ।
ਪੀ ਕੇ ਸ਼ਰਾਬ ਤੇ ਖਾ ਕੇ ਮਾਸ ਤਾਈਂ।
ਧਾਫੜ ਗਏ ਸੀ ਬਿਪਰ ਹਾਜ਼ਰ ਸੀ ਜੋ,
ਐਲਾਨ ਕੀਤਾ ਕਿ ਬਾਕੀ ਨਾ ਰਹੇ ਕੋਈ,
ਕਿ ਚਾਅ ਕਿਸੇ ਦੇ ਰਹਿ ਨਾ ਜਾਣ ਅਧੂਰੇ।

(5)

ਮਾਂਹ ਪ੍ਰਸ਼ਾਦ ਦੀ ਛਕ-ਛਕਾਈ ਪਿਛੋਂ,
ਗੁਰਾਂ ਨੇ ਸੀ ਇਕ ਫੁਰਮਾਨ ਕੀਤਾ।
ਆ ਕੇ ਲੈ ਜਾਵੋ ਪੰਜ-ਪੰਜ ਮੋਹਰਾਂ,
ਬਿਨਾਂ ਸੰਕੋਚ ਇਹ ਸ਼ਰੇਆਮ ਕੀਤਾ।
ਉਨ੍ਹਾਂ ਨੂੰ ਸਿਰਫ ਦੋ ਹੀ ਮਿਲਣਗੀਆਂ ਜੀ,
ਜਿਨ੍ਹਾ ਸਿਰਫ ਸਾਧਾਰਨ ਹੈ ਅੰਨ ਖਾਦਾ।
ਸਿਰਫ ਪੰਜ ਹੀ ਬਾਕੀ ਰਹਿ ਗਏ ਨੇ,
ਗੁਰਾਂ ਦੇ ਸੇਵਕਾਂ ਨੇ ਇਹ ਐਲਾਨ ਕੀਤਾ।

(6)

ਫਿਰ ਵਾਰ-ਵਾਰ ਗਿਆ ਪੁਛਿਆ ਸੀ,
ਕਿ ਹੋਰ ਕਿੰਨੇ ਕੁ ਬਾਕੀ ਰਹਿ ਗਏ।
ਸਾਰੇ ਹੀ ਲਾਲਚ ਨੇ ਘੇਰ ਲਏ ਸੀ,
ਸਿਰਫ ਚੌਦਾਂ ਸੀ ਬਾਕੀ, ਹੋਰ ਸਭ ਲੈ ਗਏ।
ਲੋਭ ਵਿੱਚ ਸਾਰੇ ਹੀ ਗਰਕ ਹੋ ਗਏ,
ਸ਼ੁੱਧ ਤਾਂ ਬੱਸ ਕੁਝ ਹੀ ਰਹੇ ਸਨ।
ਇਹ ਜੋ ਬਾਕੀ ਦੇ ਬਚ ਗਏ ਸੀ,
ਗੁਰੂ ਦੇ ਕਹਿਣ ਤੇ ਖਾਣ ਲਈ ਉਹ ਬਹਿ ਗਏ।

(7)

ਗੁਰਾਂ ਨੇ ਫਿਰ ਉਚਾਰਿਆ ਸੀ,
ਇਹ ਬਿਪਰ ਲੁੱਚੇ ਅਤੇ ਗਵਾਰ ਨੇ।
ਉਨ੍ਹਾਂ ਨੂੰ ਤਾਂ ਸਜਾ ਮਿਲੇਗੀ ਹੀ,
ਜੋ ਲਾਲਚ ਦੇ ਗੱਡੇ 'ਤੇ ਸਵਾਰ ਨੇ।
ਤਿੰਨ ਤਿੰਨ ਮੋਹਰਾਂ ਮਿਲਣਗੀਆਂ,
ਜਿਨ੍ਹਾਂ ਨੇ ਖੀਰ, ਕੜਾਹ ਦਾ ਭੋਜਨ ਛਕਿਆ।

ਚੰਦ ਕੁ ਹੀ ਬਿਪਰ ਬਸ ਸ਼ੁੱਧ ਨੇ,
ਬਾਕੀ ਸਭ ਪਾਪ ਦੇ ਭਾਗੀਦਾਰ ਨੇ।

**(8)**

ਉਹ ਨਹੀਂ ਸੁੱਚੇ ਬਿਪਰ ਹੁੰਦੇ,
ਜਿਨ੍ਹਾਂ ਦੇ ਹੁੰਦੇ ਨੇ ਲੁੱਚੇ ਖਿਆਲ ਮੀਆਂ।
ਛਲ-ਵਲ ਵਾਲੇ ਤਾਂ ਇਥੇ ਬੜੇ ਫਿਰਦੇ,
ਸੁੱਧ ਲਭਦਾ ਨਹੀਂ ਵੇਖ ਲੈ ਭਾਲ ਮੀਆਂ।
ਦੰਭੀ ਫਿਰਦੇ ਨੇ ਮੋਮਨ ਦਾ ਰੂਪ ਲੈ ਕੇ,
ਆਪਣੇ ਆਪ ਨੂੰ ਪਹੁੰਚੇ ਹੋਏ ਸੱਦਦੇ ਨੇ,
ਸ੍ਰੀ ਕ੍ਰਿਸ਼ਨ ਤੇ ਰਾਮ ਜਿਹੇ ਜੋਧਿਆ ਦਾ,
ਪਏ ਦਸਦੇ ਨੇ ਆਪਣਾ ਮਲਾਲ ਮੀਆਂ।

**(9)**

ਇਸ ਉਪਰਲੇ ਪ੍ਰਸੰਗ ਵਿੱਚ ਦੇਖਿਆ,
ਕੀ ਕੀ ਕੀਤੀ ਗੁਰਾਂ ਨੇ ਕਮਾਲ ਹੈ ਸੀ।
ਦੁਰਗਾ ਪੂਜਨ ਕਰਨ ਲਈ ਉਨ੍ਹਾਂ,
ਬਿਪਰ ਸੱਦ ਲਏ ਤਤਕਾਲ ਹੈ ਸੀ।
ਸੁਣ ਲਈ ਹੈ ਕਥਾ ਜੋ ਪੁਰਾਣੀ ਹੈ
ਜੋ ਕੀਤੀ ਬਿਆਨ ਭਾਈ ਸੁਖਾ ਸਿੰਘ ਨੇ।
ਕਿਵੇਂ ਦੁਰਗਾ ਪੁਜਨੇ ਦਾ ਕਾਰਜ,
ਕੀਤਾ ਸੀ ਗੁਰੂ ਜੀ ਨੇ ਬੇਮਿਸਾਲ ਹੈ ਸੀ।

**(10)**

ਹਜ਼ਾਰਾਂ ਹੀ ਬਿੱਪ ਸੱਦ ਕੇ ਗੁਰਾਂ ਨੇ,
ਪਹਿਲਾਂ ਹੀ ਸੀ ਘੋਖ ਪੜਤਾਲ ਕੀਤੀ।
ਜੇ ਪੂਜਾ ਨਹੀਂ ਕਰਨੀ ਸੀ,
ਧੰਨ ਦੀ ਬਰਬਾਦੀ ਕਿਉਂ ਬੇਮਿਸਾਲ ਕੀਤੀ।
ਖੀਰ-ਮਾਸ ਧਰਕੇ ਨਾ ਪਰਖ ਕਰਦੇ,
ਜੇ ਨਾ ਉਨ੍ਹਾਂ ਨੂੰ ਕੋਈ ਸੱਚ ਦਿਸਦਾ।
ਫਿਰ ਸ਼ੰਕਾ ਦੱਸ ਕਿਸ ਗੱਲ ਦੀ ਏ,
ਜਦ ਕਵੀ ਨੇ ਇਸ ਅੱਗੇ ਢਾਲ ਕੀਤੀ।

## ਤੱਤ ਖਾਲਸਾ

**(1)**

ਅਸਲ ਗੱਲ ਜੋ ਕਹੀ ਗਈ ਹੈ,
ਤੈਨੂੰ ਰੱਤਾ ਸਮਝ ਨਹੀਂ ਆਈ ਜੀ।
ਸੁਖਾ ਸਿੰਘ ਕਵੀ ਨੇ ਭਾਈਆ,
ਅਸਲ ਗੱਲ ਨਹੀਂ ਸਮਝਾਈ ਜੀ।
ਦੁਰਗਾ ਦਾ ਪੱਕਾ ਭਗਤ ਸੀ,
ਇਹ ਕਵੀ ਸੁਖਾ ਸਿੰਘ ਵਿਚਾਰਾ ਜੋ।
ਕਵੀ ਉਡਾਰੀਆਂ ਵਿੱਚ ਹੀ ਉਸਨੇ,
ਦੁਰਗਾ ਪੂਜਨ ਦੀ ਬਣਤ ਬਣਾਈ ਸੀ।

**(2)**

ਇਹ ਤਾਂ ਉਨ੍ਹਾਂ ਦੀ ਲੀਲਾ ਸੀ,
ਗਲ ਦੁਰਗਾ ਪੂਜਨ ਦੀ ਨਹੀਂ ਲਭਦੀ ਏ।
ਕੋਈ ਇਛਾ ਨਹੀਂ ਸੀ ਸਤਿਗੁਰਾਂ ਦੀ,
ਨਾ ਹੀ ਮਨ ਨੂੰ ਰੱਤਾ ਵੀ ਫੱਬਦੀ ਏ।
ਪੈਸਾ ਇਕੱਠਾ ਕਰਨ ਵਾਲੇ ਬਿਪਰਾਂ ਨੂੰ,
ਦੁਰਕਾਰਨੇ ਦੀ ਖੇਡ ਸੀ ਗੁਰਾਂ ਦੀ ਇਹ।
ਕੌਤਕ ਕੀਤਾ ਸੀ ਜਾਣ ਬੁਝ ਕੇਤੇ,
ਐਵੇਂ ਕੈਵੇਂ ਨਾ ਗਲ ਸਬੱਬ ਦੀ ਏ।

**(3)**

ਮਹਿਮਾਂ ਦੇਖ ਕੇ ਗੁਰੂ ਦੀ ਐਡ ਭਾਈ,
ਦੰਭੀ ਲੋਕ ਸੀ ਬਣਤਾ ਬਣਾਉਣ ਲੱਗੇ।
ਪਖੰਡ ਨਾਲ ਉਹ ਕਲਗੀਆਂ ਵਾਲੜੇ ਤੋਂ,
ਧੰਨ ਡਾਢਾ ਸੀ ਉਹ ਕਮਾਉਣ ਲੱਗੇ।
ਸੋ ਜੱਗ ਕਰਨ ਦਾ ਇਹ ਪਖੰਡ ਕਰਨਾ,
ਸਿਰਫ ਇਕੋ ਹੀ ਮਕਸਦ ਉਨ੍ਹਾਂ ਦਾ ਸੀ।
ਇਸ ਤੋਂ ਵੱਧ ਕੁਝ ਵੀ ਨਹੀਂ ਸੀ ਪਿਆਰੇ।
ਐਵੇਂ ਜਨਤਾ ਨੂੰ ਸੀ ਉਹ ਉਲਝਾਉਣ ਲੱਗੇ।

**(4)**

ਦੰਭ-ਪਖੰਡ ਨਹੀਂ ਕੋਈ ਹੁੰਦਾ,
ਸਿਰਫ ਬਿਪਰਾਂ ਦੀ ਚਾਲ ਚਲਾਈ ਹੋਈ ਏ।
ਆਪਣੇ ਆਪ ਨੂੰ ਸਭ ਤੋਂ ਉਚਾ ਦਸਕੇ,
ਪੈਰ ਪੁਜਾਉਣ ਲਈ ਜਨਤਾ ਲਗਾਈ ਹੋਈ ਏ।
ਕਹਿੰਦੇ ਮਨੂ, ਪਰਾਸਰ ਆਦਿ ਮੁਨੀਆਂ ਨੇ,
ਸਾਡੀ ਵਡਿਆਈ ਹੈ ਕੀਤੀ ਹੋਈ।
ਇਸ ਲਈ ਤਿੰਨੇ ਵਰਨਾਂ ਦੀ ਗੁਰਿਆਈ,
ਸਿੰਮ੍ਰਿਤੀ ਰਚਨਹਾਰਾਂ ਨੇ ਦਿਖਾਈ ਹੋਈ ਏ।

**9465216530**

ਚਲਦਾ

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਬਾਹਅਬਾਦੀ
ਸੰਪਰਕ ਕਰ ਸਕਦੇ ਹੋ ਇਨ੍ਹਾਂ ਦੇ ਸਪੁੱਤਰ ਸ. ਕਿਰਪਾਲ ਸਿੰਘ ਚੰਡੀਗੜ੍ਹ। ਫੋਨ ਨੰ: 0172-5072937

## ਚਮਕੌਰ ਦੀ ਗੜ੍ਹੀ

ਚਮਕੌਰ ਇਕ ਛੋਟਾ ਜਿਹਾ ਪਿੰਡ ਤੇ ਆਪਣੇ ਖੇਤ ਵਿੱਚ ਗੜ੍ਹੀ (ਹਵੇਲੀ ਕਿਲੇ ਦੀ ਸ਼ਕਲ) ਦੀ ਬਣੀ ਹੋਈ ਸੀ। ਇਥੋਂ ਦੇ ਦੋ ਮੁਸਲਮਾਨ ਭਰਾ ਇਸ ਦੇ ਮਾਲਕ ਸਨ। ਸਤਿਗੁਰਾਂ ਦੇ ਏਥੇ ਆਉਣ ਦੀ ਖਬਰ ਵੱਡੇ ਭਰਾ *ਚੌ: ਗਰੀਬੂ ਨੂੰ ਹੋਈ ਤਾਂ ਛੇਤੀ ਛੇਤੀ ਸਾਹਿਬਾਂ ਦੇ ਕੋਲ ਆਇਆ। ਦੋਹਰੀਆਂ ਸਲਾਮਾਂ** ਕੀਤੀਆਂ ਤੇ ਬੇਨਤੀ ਕੀਤੀ ਕਿ ਪੀਰ ਜੀ ਮੇਰੇ ਲਾਇਕ ਸੇਵਾ ਫੁਰਮਾਓ। ਦਾਤਾਰ ਨੇ ਫੁਰਮਾਇਆ ਕਿ ਤੇਰੇ ਵਾਸਤੇ ਬੜੀ ਸੇਵਾ ਹੈ। ਇਹ ਤੈਨੂੰ ਪਤਾ ਹੀ ਹੋਵੇਗਾ ਕਿ ਸਰਹੰਦ ਦੇ ਸੂਬੇ ਦੀਆਂ ਫੌਜਾਂ ਮੇਰੇ ਪਿੱਛੇ ਆ ਰਹੀਆਂ ਹਨ ਜੇ ਤੇਰੀ ਇਹ ਗੜ੍ਹੀ ਮਿਲ ਜਾਏ ਤਾਂ ਮੈਂ ਏਥੇ ਲੜਕੇ ਆਪਣਾ ਸਮਾਂ ਲੰਘਾ ਲਵਾਂ। ਉਸ ਨੇ ਕਿਹਾ ਕਿ ਪਾਤਸ਼ਾਹੋ ਇਹ ਸਭ ਕੁਝ ਆਪ ਜੀ ਦਾ ਹੀ ਹੈ। ਇਹਨੂੰ ਜਿਸ ਤਰ੍ਹਾਂ ਮਰਜ਼ੀ ਹੈ ਵਰਤੋਂ।

ਗੁਰੂ ਸਾਹਿਬ ਨੇ ਭਾਈ ਦਯਾ ਸਿੰਘ ਜੀ ਨੂੰ ਨਾਲ ਲੈ ਕੇ ਗੜ੍ਹੀ ਨੂੰ ਅੰਦਰੋਂ ਜਾ ਕੇ ਵੇਖਿਆ, ਤਾਂ ਸਮਾਂ ਟਪਾਉਣ ਲਈ ਪਸੰਦ ਆ ਗਏ। ਆਪਣੇ ਚਾਲੀ ਸਾਥੀਆਂ*** ਸਮੇਤ ਗੜ੍ਹੀ ਵਿੱਚ ਜਾ ਵੜੇ ਤੇ ਮੋਰਚੇ ਕਾਇਮ ਕਰ ਕੇ ਬੈਠ ਗਏ।

ਰਾਤੋ ਰਾਤ ਸ਼ਾਹੀ ਸੂਬਾ ਸਰਹਿੰਦ, ਸੂਬੇਦਾਰ ਜਲੰਧਰ, ਸੂਬਾ ਲਾਹੌਰ ਤੇ ਦਿੱਲੀ ਸਰਕਾਰ ਦੀਆਂ ਫੌਜਾਂ (ਸਭ ਮਿਲਾ ਕੇ ਦਸ ਲੱਖ ਸੀ) ਨੇ ਚਮਕੌਰ ਦੀ ਗੜ੍ਹੀ ਨੂੰ ਆ ਘੇਰਿਆ। ਦਿਨ ਚੜ੍ਹਦੇ ਸਾਰ ਠਾਹ ਠਾਹ ਹੋਣ ਲਗ ਪਈ। ਤੁਫੰਗ, ਤੀਰ, ਗੋਲੀਆਂ ਆਦਿ ਸਭ ਵਰਤਇਆ ਗਿਆ। ਗੜ੍ਹੀ ਅੰਦਰੋਂ ਪੰਜ ਪੰਜ ਸਿੰਘ ਵਾਰੋ ਵਾਰੀ ਨਿਕਲਦੇ ਤੇ ਲੜਕੇ ਕਈਆਂ ਨੂੰ ਮਾਰ ਕੇ ਸ਼ਹੀਦ ਹੁੰਦੇ ਰਹੇ। ਆਖਰ ਸਾਹਿਬਜ਼ਾਦਾ ਅਜੀਤ ਸਿੰਘ ਤੇ ਸਾਹਿਬਜ਼ਾਦਾ ਜੁਝਾਰ ਸਿੰਘ ਵਾਰੀ, ਵਾਰੀ ਗੜ੍ਹੀ ਤੋਂ ਬਾਹਰ ਆ ਕੇ ਮਰਦਾਨਾ ਵਾਰ, ਵਾਰੋ ਵਾਰੀ ਲਲਕਾਰ ਵੰਗਾਰ ਕੇ ਲੜਦੇ ਰਹੇ। ਸ਼ਸਤਰ ਤੇ ਅਸਤਰ ਵੀ ਵਰਤੇ ਗਏ। ਸਾਰੇ ਹਥਿਆਰ ਤੋਂ ਪਿਛੋਂ ਤਲਵਾਰ ਦੀ ਵਾਰੀ ਆਉਂਦੀ ਹੈ ਤਲਵਾਰ ਲੈ ਕੇ ਹਜ਼ਾਰਾਂ ਨੂੰ ਮਾਰ ਮਾਰ ਆਪ ਸ਼ਹੀਦ ਹੋਏ। ਏਸੇ ਸਮੇਂ ਅੰਦਰ ਵੈਰੀ ਦਲ ਨੇ ਪਉੜੀਆਂ ਨਾਲ ਗੜ੍ਹੀ ਤੇ ਚੜ੍ਹਨ ਦੇ ਉਪਰਾਲੇ ਕੀਤੇ। ਕੰਧਾਂ ਉਤੇ ਜਿਸ ਜਿਸ ਨੇ ਸਿਰ ਕਢਿਆ। ਸਾਹਿਬਾਂ ਦੇ ਤੀਰਾਂ ਨਾਲ ਮੌਤ ਦੇ ਮੂੰਹ**** ਵਿੱਚ ਪਹੁੰਚਦੇ ਰਹੇ। ਏਨੇ ਨੂੰ ਰਾਤ ਪੈ ਗਈ ਤੇ ਜੰਗ ਬੰਦ ਹੋ ਗਈ।

ਏਧਰ ਗੜ੍ਹੀ ਅੰਦਰ ਦਸ ਕੁ ਸਿੰਘ ਤੇ ਗੁਰੂ ਗੋਬਿੰਦ ਸਿੰਘ ਹੀ ਰਹਿ ਗਏ ਸਨ। ਸਾਰੀ ਰਾਤ ਸਾਵਧਾਨੀ ਨਾਲ ਕਢਣੀ ਸੀ। ਦੁਸ਼ਮਣ ਦੇ ਹਮਲੇ ਦਾ ਹਰ ਮਿੰਟ ਹੋਣ ਦੀ ਸੰਭਾਵਨਾ ਨੂੰ ਮੁੱਖ ਰੱਖ ਕੇ ਚੇਤੰਨ ਹੋ ਕੇ ਬੈਠੇ ਗੱਲਾਂ ਵੀ ਕਰ ਰਹੇ ਸੀ।

ਗੁਰੂ ਜੀ : ਭਾਈ ਦਯਾ ਸਿੰਘ ਜੀ! ਸਵੇਰੇ ਜੰਗ ਦਾ ਅਰੰਭ ਮੈਂ ਕਰਾਂਗਾ (ਸਾਰੇ ਸੋਚਾਂ ਵਿੱਚ ਪੈ ਗਏ)।

ਭਾਈ ਦਯਾ ਸਿੰਘ: ਇਕ ਮਿੰਟ ਸੋਚ ਕੇ, ਸਾਹਿਬ ਜੀ! ਇਹ ਨਹੀਂ ਹੋ ਸਕਦਾ।

ਗੁਰੂ ਜੀ: ਹੋ ਸਕਦਾ ਹੈ, ਮੈਂ ਲੋਕਾਂ ਦੇ ਪੁੱਤ ਮਰਵਾ ਕੇ ਆਪ ਕਿਸ ਤਰ੍ਹਾਂ ਜੀ ਸਕਦਾ ਹਾਂ। ਨਾਲੇ ਸਵੇਰ ਦੇ ਜੰਗ ਵਿੱਚ ਆਪਣੇ ਜੌਹਰ ਵਿਖਾ ਕੇ ਦੁਸ਼ਮਣ ਨੂੰ ਦੱਸ ਦੇਣਾ

---

* ਸ੍ਰੀ ਗੁਰੂ ਸੋਭਾ ਦੇ ਸੰਪਾਦਕ ਡਾ: ਗੰਡਾ ਸਿੰਘ ਜੀ ਅਨੁਸਾਰ (ਸ੍ਰੀ ਗੁਰੂ ਸੋਭਾ ਪੰਨਾ 52)
**ਸਲਾਮ ਦਾ ਰਵਾਜ ਇਸ ਤਰ੍ਹਾਂ ਸੀ ਕਿ ਜਿੰਨੀ ਵੇਰਾਂ ਸਲਾਮ ਕਰੋ ਓਨੀ ਵੇਰਾਂ ਹੀ ਝੁਕੋ।
***ਇਨ੍ਹਾਂ ਵਿੱਚ ਮੁੱਖੀ ਇਹ ਸਨ। (1) ਸ਼ਾਹਜ਼ਾਦਾ ਅਜੀਤ ਸਿੰਘ (2) ਸ਼ਾਹਜ਼ਾਦਾ ਜੁਝਾਰ ਸਿੰਘ (3) ਭਾਈ ਦਯਾ ਸਿੰਘ (4) ਭਾਈ ਧਰਮ ਸਿੰਘ (5) ਭਾਈ ਸੰਤ ਸਿੰਘ (6) ਭਾਈ ਸੰਗਤ ਸਿੰਘ (7) ਭਾਈ ਜੀਉਣ ਸਿੰਘ (8) ਭਾਈ ਮਾਨ ਸਿੰਘ
****ਭੂਰੇ ਖਾਂ, ਸੁਲਤਾਨ ਖਾਂ, ਗੈਰਤ ਖਾਂ, ਇਸਮਾਇਲ ਖਾਂ, ਇਹ ਦਿੱਲੀ ਸਰਕਾਰ ਦੇ ਸਨ। ਨਾਹਿਰ ਖਾਂ ਮਾਲੇਰ ਕੋਟਲਾ ਉਪਰੋਂ ਤੀਰ ਨਾਲ ਡਿੱਗਾ, ਗੈਰਤ ਖਾਂ ਮੋਇਆ ਖਵਾਜਾ ਖਿਜਰ ਖਾਂ ਨੇ ਕੰਧ ਉਹਲੇ ਲੁਕ ਕੇ ਜਾਨ ਬਚਾਈ। ਗੁਲਸ਼ੇਰ ਖਾਂ ਜ਼ਖਮੀ ਹੋਇਆ ਸੀ।

ਕਿ ਮੈਂ ਵੀ ਜੰਗ ਵਿੱਚ ਲੜ ਸਕਦਾ ਹਾਂ।

ਭਾਈ ਧਰਮ ਸਿੰਘ: ਸਾਹਿਬ ਜੀ! ਇਹ ਦੁਸ਼ਮਨ ਕੀ, ਸਾਰੀ ਦੁਨੀਆਂ ਜਾਣਦੀ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਗਿਦੜਾਂ ਨੂੰ ਸ਼ੇਰ ਬਣਾ ਕੇ ਲੜਾਇਆ। ਲੋਕੀਂ ਤਾਂ ਸਗੋਂ ਇਹ ਕਹਿੰਦੇ ਹਨ ਕਿ ਜਿਸ ਗੁਰੂ ਗੋਬਿੰਦ ਸਿੰਘ ਜੀ ਨੇ ਏਡੇ ਵੱਡੇ ਮਹਾਂ ਬਲੀ ਪੈਦਾ ਕੀਤੇ ਹਨ। ਓਹ ਪਤਾ ਨਹੀਂ ਕਿ ਆਪ ਕਿੱਡਾ ਵੱਡਾ ਮਹਾਂ ਬਲੀ ਹੋਵੇਗਾ।

ਗੁਰੂ ਜੀ: (ਗੱਲ ਟੋਕ ਕੇ) ਕੁਝ ਵੀ ਹੋਵੇ, ਮੈਂ ਕੱਲ ਜ਼ਰੂਰ ਜੰਗ ਲੜਾਂਗਾ। (ਭਾਈ ਦਯਾ ਸਿੰਘ ਜੀ ਬਾਕੀ ਸਾਰੇ ਸਿੰਘਾਂ ਨੂੰ ਉਠਾ ਕੇ ਇਕ ਪਾਸੇ ਸਲਾਹ ਕਰਨ ਵਾਸਤੇ ਲੈ ਗਏ। (ਵਾਪਸ ਆਕੇ)।

ਭਾਈ ਦਯਾ ਸਿੰਘ: ਆਪ ਜੰਗ ਵਿੱਚ ਨਹੀਂ ਜਾਓਗੇ, ਸਗੋਂ ਏਸੇ ਵੇਲੇ ਤਿਆਰੀ ਕਰੋ, ਤੇ ਇਸ ਗੜ੍ਹੀ ਵਿਚੋਂ ਨਿਕਲ ਜਾਓ।

ਗੁਰੂ ਜੀ: ਮੈਂ ਅਵੱਸ਼ ਲੜਾਂਗਾ (ਭਾਈ ਦਯਾ ਸਿੰਘ ਜੀ ਨੇ ਗੱਲ ਟੋਕ ਕੇ)।

ਭਾਈ ਦਯਾ ਸਿੰਘ: ਗੁਰੂ ਗੋਬਿੰਦ ਸਿੰਘ ਲੜੇਗਾ ਨਹੀਂ, ਸਾਹਿਬ ਲੜਕੇ ਸ਼ਹੀਦ ਹੋਏ ਤਾਂ ਦੁਸ਼ਮਣ ਦੀ ਫਤਹਿ ਹੋਵੇਗੀ ਅਤੇ ਜ਼ੁਲਮ ਰਾਜ ਕਾਇਮ ਰਹੇਗਾ। ਜੇ ਗੁਰੂ ਜੀ ਗੜ੍ਹੀ ਵਿਚੋਂ ਨਿਕਲ ਕੇ ਬਾਹਰ ਜਾ ਕੇ ਫਿਰ ਖਾਲਸਾ ਫੌਜਾਂ ਤਿਆਰ ਕਰਕੇ ਲੜੇਗਾ, ਅਤੇ ਦੁਸ਼ਮਣ ਤੇ ਫਤਹਿ ਪਾਵੇਗਾ, ਜ਼ੁਲਮ ਰਾਜ ਦਾ ਨਾਸ ਹੋਵੇਗਾ, ਧਰਮ ਕਾਇਮ ਹੋਵੇਗਾ, ਤਾਂ ਪਰਜਾ ਸੁਖੀ ਵਸੇਗੀ, ਸਰਬੱਤ ਦਾ ਭਲਾ ਹੋਵੇਗਾ। ਇਸ ਲਈ ਪੰਥ ਆਪ ਜੀ ਨੂੰ ਹੁਕਮ ਦੇਂਦਾ ਹੈ, ਕਿ ਆਪ ਫੌਰਨ ਤਿਆਰੀ ਕਰੋ ਤੇ ਬਾਹਰ ਨਿਕਲ ਜਾਓ।

ਪੰਥ ਦਾ ਹੁਕਮ ਸੁਣ ਕੇ ਗੁਰੂ ਜੀ ਨੇ ਇਕ ਪਲ ਸੋਚਿਆ, ਹੁਕਮ ਅੱਗੇ ਸਿਰ ਨਹੀਂ ਫੇਰਿਆ ਬਲਕਿ ਹੁਕਮ ਅੱਗੇ ਹਥਿਆਰ ਸੁਟ ਦਿੱਤੇ। ਕੋਈ ਖਾਸ ਤਿਆਰੀ ਨਹੀਂ ਕੀਤੀ। ਭਾਈ ਸੰਗਤ ਸਿੰਘ ਦੇ ਸਿਰ ਤੇ ਕਲਗੀ ਜਿਗਾ ਬੰਨ੍ਹ ਕੇ ਭਾਈ ਦਯਾ ਸਿੰਘ ਤੇ ਧਰਮ ਸਿੰਘ ਨੂੰ ਮਾਛੀਵਾੜੇ ਜਾ ਮਿਲਣ ਦਾ ਕਹਿ ਕੇ ਗੜ੍ਹੀ ਤੋਂ ਪਾਰ ਹੋ ਗਏ। ਲਲਕਾਰ ਕੇ ਤਾੜੀ ਵਜਾ ਕੇ ਉੱਚੀ ਆਵਾਜ਼ ਦਿੱਤੀ ਕਿ "ਹਿੰਦੂਆ ਦਾ ਪੀਰ ਜਾ ਰਿਹਾ ਹੈ" ਆਵਾਜ਼ ਸੁਣ ਕੇ ਸ਼ਾਹੀ ਫੌਜਾਂ ਵਿੱਚ ਭੱਜ ਦੌੜ ਮੱਚ ਗਈ। ਰਾਤ ਦੇ ਹਨੇਰੇ ਵਿੱਚ ਰੌਲੇ ਰੱਪੇ ਵਿੱਚ ਆਪਸ ਵਿੱਚ ਹਥਿਆਰਾਂ ਦੀ ਮਾਰ ਹੋਣ ਲੱਗੀ। ਗੁਰੂ ਜੀ ਤੇ ਭਾਈ ਦਯਾ ਸਿੰਘ ਹੋਰੀਂ ਅਛੋਪਲੇ ਹੀ ਨਿਕਲ ਗਏ। ਬੂਰ ਮਾਜਰੇ ਤੋਂ ਅਗਾਂਹ ਜਾ ਰਹੇ ਸਨ ਦਿਨ ਉਗਵਨ ਵਾਲਾ ਸੀ ਕਿ ਦੋ ਕੁ ਕੋਹਾਂ ਤੇ ਬਹਿਲੋਲ ਪੁਰ ਦੇ ਇਕ ਜੰਡ* ਹੇਠਾਂ ਜਾ ਬੈਠੇ, ਓਥੋਂ ਉਠ ਕੇ ਅਗਾਂਹ ਮਲਿਆਂ ਦੇ ਬੇਰ ਖਾ ਕੇ ਸੌਂ ਗਏ। ਏਥੇ ਹੀ **"ਹਾਲ ਮਰੀਦਾਂ ਦਾ ਕਹਿਨਾ"** ਸ਼ਬਦ ਉਚਾਰਿਆ ਸੀ। ਫਿਰ ਰਾਤ ਨੂੰ ਟੁਰ ਕੇ ਚਾਰ ਪੰਜ ਕੋਹਾਂ ਜਾ ਕੇ ਮਾਛੀਵਾੜੇ ਜੂਹ ਵਿਚ ਜਾ ਇਕ ਬਾਗ ਵਿੱਚ ਜਾ ਬੈਠੇ।

ਪਿਛੇ ਅਗਲੀ ਰਾਤ ਬੀਬੀ ਸ਼ਰਨ ਕੌਰ ਨੇ ਸ਼ਹੀਦਾਂ ਦੀਆਂ ਲੋਥਾਂ ਇਕੱਠੀਆਂ ਕੀਤੀਆਂ। ਏਥੇ ਲਕੜਾਂ ਦਾ ਢੇਰ ਅੱਗੇ ਪਿਆ ਸੀ ਉਹਨਾਂ ਤੇ ਲੋਥਾਂ ਰੱਖ ਅੱਗ ਲਾ ਲੋਥਾਂ ਦਾ ਸੰਸਕਾਰ ਕਰਨ ਲੱਗੀ। ਅੱਗ ਦੇ ਚਾਨਣੇ ਨੂੰ ਪਹਿਰੇਦਾਰਾਂ ਵੇਖਿਆ ਤਾਂ ਹੈਰਾਨ ਹੋਏ, ਅੱਗੇ ਆ ਕੇ ਵੇਖਿਆ ਤਾਂ ਬੀਬੀ ਜੀ ਸੋਹਿਲੇ ਦਾ ਪਾਠ ਕਰ ਰਹੀ ਹੈ। ਪਹਿਰੇਦਾਰ ਗੁੱਸੇ ਨਾਲ ਲਾਲ ਪੀਲੇ ਹੋ ਗਏ। ਪਾਠ ਕਰਦੀ ਬੀਬੀ ਨੂੰ ਨੇਜੇ ਵਿੱਚ ਪਰੋ ਬਲਦੀ ਅੱਗ ਵਿੱਚ ਸੁੱਟ ਦਿੱਤਾ। ਪਿਛੋਂ ਫੌਜਾਂ ਦੇ ਚਲੇ ਜਾਣ ਤੇ ਆਲੀ ਸਿੰਘ ਮਾਲੀ ਸਿੰਘ ਨੇ ਸੰਸਕਾਰ ਕੀਤਾ। ਗੜ੍ਹੀ ਦੇ ਮਾਲਕਾਂ ਬਾਰੇ ਸਿੱਖ ਇਤਿਹਾਸ ਗੁੰਗਾ ਹੋ ਗਿਆ ਹੈ।

### ਨਬੀ ਖਾਂ ਗਨੀ ਖਾਂ ਤੇ ਲਲਾਰੀ

ਇਹ ਨਬੀ ਖਾਂ ਗਨੀ ਖਾਂ ਪਠਾਣ ਮਾਛੀਵਾੜੇ ਦੇ ਰੱਜੇ ਪੁੱਜੇ ਚੌਧਰੀ ਸਨ। ਇਹ ਕਾਬਲੀ ਘੋੜਿਆਂ ਦਾ ਵਪਾਰ ਕਰਦੇ ਸਨ। ਕਈ ਵੇਰਾਂ ਅਨੰਦਪੁਰ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਪਾਸ ਵੀ ਘੋੜੇ ਵੇਚ ਆਏ ਸਨ। ਅਨੰਦਪੁਰ ਸਾਹਿਬ ਘੋੜੇ ਲਿਜਾ ਕੇ ਕਈ ਕਈ ਦਿਨ ਠਹਿਰਦੇ ਸਨ। ਗੁਰੂ ਘਰ ਦੇ ਨਿਯਮਾਂ ਤੋਂ ਦਰਬਾਰ ਵਿੱਚ ਰਹਿਣ ਬਹਿਣ ਕਰਕੇ ਜਾਣੂੰ ਸਨ। ਗੁਰੂ ਜੀ ਦੇ ਸਰਬ ਸਾਂਝੇ ਹੋਣ ਤੇ ਵੈਰ ਭਾਵ ਤੋਂ ਉਪਰ ਹੋਣ ਦਾ ਵੀ ਉਨ੍ਹਾਂ ਨੂੰ ਪਤਾ ਸੀ। ਓਹ ਸਾਹਿਬਾਂ ਦੇ ਦੀਵਾਨ ਵਿੱਚ ਬੈਠ ਕੇ "ਯਕ ਅਰਜ਼ ਗੁਫਤੰ ਪੇਸ਼ ਤੋ ਦਰ ਗੋਸ਼ ਕੁਨ ਕਰਤਾਰ" ਅਤੇ "ਮੈਂ ਅੰਧਲੇ ਕੀ ਟੇਕ ਤੇਰਾ ਨਾਮ ਖੁੰਧ ਕਾਰਾ" ਆਦਿ ਸ਼ਬਦ ਕੀਰਤਨ ਸੁਣਦੇ ਹੁੰਦੇ ਸਨ। ਓਹ ਇਹ ਵੀ ਸੁਣਦੇ ਸਨ "ਪੰਜ ਨਿਮਾਜ਼ਾ ਵਕਤ ਪੰਜ ਪੰਜਾਂ ਪੰਜੇ ਨਾਓ। ਪਹਿਲਾ ਹੱਕ ਹਲਾਲ ਦੂਜੀ ਖੈਰ ਖੁਦਾਇ।" ਓਹਨਾਂ ਕਈ ਵੇਰਾਂ ਗੁਰੂ ਗੋਬਿੰਦ ਸਿੰਘ ਜੀ ਦੀ ਰਸਨਾਂ ਤੋਂ ਆਪ (ਦੇਹੁਰਾ ਔ ਮਸੀਤ ਸੋਈ ਪੂਜਾ ਔ ਨਿਮਾਜ ਓਹੀ) ਦੇ ਸ਼ਬਦ

*ਏਥੇ ਜੰਡ ਸਾਹਿਬ ਗੁਰਦੁਵਾਰਾ ਹੈ ਹਜ਼ਾਰ ਵਿਘੇ ਜ਼ਮੀਨ ਮਾਫੀ ਹੈ। ਏਥੇ ਝਾੜ ਸਾਹਿਬ ਗੁਰਦਵਾਰਾ ਹੈ। ਪੰਜੀ ਵਿਘੇ ਜ਼ਮੀਨ ਹੈ।

ਗਾਉਂਦਿਆਂ ਸੁਣਿਆ ਸੀ। ਇਹ ਗੁਰੂ ਜੀ ਦੇ ਸ਼ਰਧਾਲੂ ਬਣ ਚੁੱਕੇ ਸਨ। ਇਨ੍ਹਾਂ ਕਈ ਵੇਰਾਂ ਬੇਨਤੀ ਕੀਤੀ। ਸੱਚੇ ਪਾਤਸ਼ਾਹ! ਕਦੇ ਸਾਡੇ ਮਾਛੀਵਾੜੇ ਵੀ ਚਰਨ ਪਾਓ ਤੇ ਦਰਸ਼ਨ ਦੇ ਕੇ ਨਿਹਾਲ ਕਰੋ। ਸਾਹਿਬਾਂ ਸਹਿਜ ਸੁਭਾਇ ਕਹਿਣਾ, ਹੱਛਾ ਕਦੇ ਤੁਹਾਡੇ ਵੀ ਆਵਾਂਗੇ।

ਗੁਰੂ ਗੋਬਿੰਦ ਸਿੰਘ ਜੀ ਤੇ ਤਿੰਨੇ ਸਾਥੀ ਭਾਈ ਦਯਾ ਸਿੰਘ, ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ ਜੀ ਚਮਕੌਰ ਦੀ ਗੜ੍ਹੀ ਵਿਚੋਂ ਨਿਕਲੇ, ਹਨੇਰੀ ਰਾਤ ਵਿੱਚ ਤਾੜੀ ਵੱਜੀ ਤਾਂ ਸਾਰੇ ਸਾਥੀ ਗਿਣੀ ਮਿੱਥੀ ਵਿਉਂਤ ਅਨੁਸਾਰ ਅੱਡੋ ਅੱਡ ਪਾਸਿਆਂ ਤੋਂ ਉੱਚੀ ਉੱਚੀ ਬੋਲ ਕੇ ਰੌਲਾ ਪਾਉਂਦੇ ਹੋਏ 'ਔਹ ਗਏ ਔਹ ਗਏ' ਕਰਦੇ ਆਪ ਅਗਾਂਹ ਨਿਕਲ ਕੇ ਚੁੱਪ ਹੋ ਗਏ। ਪਿੱਛੇ ਇਨ੍ਹਾਂ ਤੋਂ ਆਪਸ ਵਿੱਚ ਕਟ ਵੱਢ ਹੋ ਰਹੀ ਸੀ।

ਗੁਰੂ ਜੀ ਪਿੰਡ ਕਿੜੀ ਪਹੁੰਚੇ ਤਾਂ ਓਥੋ ਬਹਿਲੋਲ ਪੁਰ ਪੁਜੇ। ਤੇ ਜੰਡ ਹੇਠਾਂ ਆ ਸੁੱਤੇ ਤਾਂ ਜੰਡ ਵੀ 'ਜੰਡ ਸਾਹਿਬ' ਹੋ ਗਿਆ। ਉਸ ਤੋਂ ਥੋੜੀ ਦੂਰ ਝਾੜੀਆਂ ਨੂੰ 'ਝਾੜ ਸਾਹਿਬ' ਬਣਾ ਕੇ ਅੱਗੇ ਤਿੰਨ ਚਾਰ ਕੋਹ ਤੁਰੇ ਪਰ ਕੰਡਿਆਂ ਤੇ ਛਾਲਿਆਂ ਨੇ ਹਜ਼ੂਰ ਨੂੰ ਅਗਾਂਹ ਟੁਰਨ ਤੋਂ ਰੋਕ ਦਿੱਤਾ। ਨੇੜੇ ਹੀ ਬਾਗ ਵਿੱਚ ਜਾ ਬੈਠੇ। ਇਹ ਬਾਗ ਮਾਛੀਵਾੜੇ ਦਾ ਹੀ ਸੀ। ਗੁਲਾਬੇ ਮਸੰਦ ਦਾ ਸੰਬੰਧੀ ਜੋ ਬਾਗ ਵਿੱਚ ਕੰਮ ਕਰ ਰਿਹਾ ਸੀ। ਉਸ ਨੇ ਭਾਈ ਦਯਾ ਸਿੰਘ (ਜੋ ਖੂਹ ਤੇ ਪਾਣੀ ਪੀਣ ਆਏ ਸੀ) ਨੂੰ ਦੱਸਿਆ, ਤੁਹਾਡੇ ਵਰਗਾ ਇਕ ਸਿੱਖ ਬਾਗ ਵਿੱਚ ਬੈਠਾ ਹੈ। ਤਾਂ ਧਰਮ ਸਿੰਘ ਨੇ ਪੜ੍ਹਿਆ ਧੰਨ ਧੰਨ ਸਤਿਗੁਰ ਨਾਨਕ ਜਿਹੜਾ ਵਿਛੜਿਆਂ ਨੂੰ ਮੇਲਦਾ "ਵਿਛੜਿਆਂ ਮੇਲੇ ਪ੍ਰਭੂ ਹਰਿ ਦਰਗਹਿ ਕਾ ਬਸੀਠ" ਤਿੰਨਾਂ ਸਿੰਘਾਂ ਨੇ ਦਰਸ਼ਨ ਕਰ ਚਰਨ ਪਰਸੇ। ਫਿਰ ਸੋਚ ਇਸ਼ਨਾਨ ਕਰ ਅਗਾਂਹ ਚਲਣ ਦੀ ਤਿਆਰੀ ਸੀ ਕਿ ਬਾਗ ਦੇ ਮਾਲਕ ਨਬੀ ਖਾਂ ਗਨੀ ਖਾਂ ਰੁਹੇਲੇ ਪਠਾਨ ਆ ਨਿਕਲੇ। ਦਰਸ਼ਨ ਕਰ ਕੇ ਨਿਉਂ ਕੇ ਸਲਾਮਾਂ ਕੀਤੀਆਂ। ਗੁਰੂ ਸਾਹਿਬ ਨੇ ਸਤਿਕਾਰ ਨਾਲ ਬਿਠਾਇਆ। ਕੁਝ ਚਿਰ ਜੰਗ ਜੁਧ ਦੀ ਗੱਲ ਬਾਤ ਚੱਲੀ। ਭਾਈ ਗੁਲਾਬਾ ਵੀ ਆ ਗਿਆ। ਮੱਥਾ ਟੇਕ ਕੇ ਬੇਨਤੀ ਕੀਤੀ, ਪਾਤਸ਼ਾਹੋ! ਘਰ ਚਲੀਏ। ਹੁਣ ਪਠਾਣ ਭਰਾ ਤਾਂ ਕਹਿਣ ਕਿ ਸਾਡੇ ਘਰ ਚਲੋ, ਤੇ ਗੁਲਾਬਾ ਆਪਣੇ ਘਰ ਲਿਜਾਣ ਨੂੰ ਕਹੇ। ਆਖਰ ਗੁਲਾਬੇ ਦੇ ਚੁਬਾਰੇ ਵਿੱਚ ਰਹਿਣ ਦਾ ਫੈਸਲਾ ਹੋਯਾ, ਏਥੇ ਹੀ ਇਕ ਮਾਈ ਗੁਰਦੇਈ ਸਤਿਗੁਰਾਂ ਦੀ ਸੰਗਨ ਰਹਿੰਦੀ ਸੀ। ਜੋ ਪਹਿਲਾਂ ਇਕ ਵੇਰਾਂ ਸਤਿਗੁਰਾਂ ਨੂੰ ਮਿਲਕੇ ਰੇਜਾ ਭੇਟਾ ਕੀਤਾ ਸੀ ਤਾਂ ਹਜ਼ੂਰ ਨੇ ਫੁਰਮਾਇਆ ਸੀ, ਮਾਈ ਜੀ ਇਹ ਰੇਜਾ ਸਾਡਾ ਤੁਸੀਂ ਆਪਣੇ ਪਾਸ ਅਮਾਨਤ ਰੱਖ ਛੱਡੋ, ਅਸੀਂ ਤੇਰੇ ਘਰ ਆਵਾਂਗੇ ਤਾਂ ਲੈ ਲਵਾਂਗੇ। ਉਸ ਨੂੰ ਹੁਣ ਜਦ ਪਤਾ ਲੱਗਾ ਕਿ ਸਤਿਗੁਰੂ ਸਾਡੇ ਸ਼ਹਿਰ ਆਏ ਹਨ ਤਾਂ ਪ੍ਰੇਮ ਨਾਲ ਬਹਿਬਲ ਹੋਈ ਦੌੜੀ ਆਈ ਜਾ ਕੇ ਚਰਨਾਂ ਤੇ ਢਹਿ ਪਈ। ਦਾਤਾਰ ਨੇ 'ਸਤਿਨਾਮ ਕਹੋ', ਆਖ ਕੇ ਉਠਾਇਆ। ਪਰਸਪਰ ਗੁਰੂ ਘਰ ਦੀਆਂ ਗੱਲਾਂ ਹੋਣ ਲੱਗੀਆਂ। ਗੁਲਾਬਾ ਕੁਝ ਅੰਦਰੋਂ ਡਰਦਾ ਸੀ ਕਿ ਅਜੇਹਾ ਨਾ ਹੋਵੇ, ਤੁਰਕ ਫੌਜ ਆ ਜਾਏ ਤਾਂ ਕਿਤੇ ਮੇਰਾ ਵੀ ਨਾਲ ਹੀ ਕਚੂਮਰ ਨਿਕਲ ਜਾਏ, ਅਤੇ ਕਣਕ ਦੇ ਨਾਲ ਘੁਣ ਪੀਸਨ ਵਾਲੀ ਗੱਲ ਸੱਚ ਹੋ ਜਾਵੇ। ਪਰ ਮੂੰਹੋਂ ਕੁਝ ਕਹਿ ਭੀ ਨਾ ਸਕੇ। ਕੁਝ ਦਿਨ ਬੀਤ ਗਏ। ਇਕ ਦਿਨ ਗੁਰੂ ਜੀ ਨੇ ਨਬੀ ਖਾਂ ਤੇ ਗਨੀ ਖਾਂ ਨਾਲ ਗੁਪਤ ਮੀਟਿੰਗ ਕੀਤੀ ਫਿਰ ਭਾਈ ਗੁਲਾਬੇ ਨੂੰ ਆਖਿਆ। ਤੁਹਾਡੇ ਸ਼ਹਿਰ ਵਿੱਚ ਜੋ ਨਿਹਾਲਾ ਖਤਰੀ ਹੈ। ਉਸ ਦੀ ਮਾਤਾ ਗੁਰਦੇਈ ਨੂੰ ਬੁਲਾ ਲਿਆ। ਗੁਲਾਬਾ ਬੁਲਾ ਲਿਆਇਆ। ਸਾਹਿਬਾਂ ਨੇ ਮਾਈ ਗੁਰਦੇਈ ਪਾਸੋਂ ਆਪਣੇ ਰੇਜੇ ਦੀ ਮੰਗ ਕੀਤੀ, ਮਾਈ ਚਾਈਂ ਚਾਈਂ ਭੱਜੀ ਗਈ ਤੇ ਦੋ ਤਿੰਨ ਰੇਜੇ ਲੈ ਆਈ। ਸਤਿਗੁਰ ਜੀ ਨੇ ਨਬੀ ਖਾਂ ਨੂੰ ਹੁਕਮ ਕੀਤਾ, ਕਿ ਤਿੰਨ ਚੋਲੇ ਤੇ ਤਿੰਨ ਚਾਦਰਾਂ ਇਸ ਵਿਚੋਂ ਬਣਾ ਕੇ ਨੀਲੇ ਰੰਗ ਵਿੱਚ ਰੰਗ ਦੇਹੋ। ਜਦ ਨਬੀ ਖਾਂ ਰੰਗਰੇਜ਼* (=ਲਲਾਰੀ) ਨੂੰ ਕਪੜੇ ਰੰਗਣ ਲਈ ਆਖਿਆ ਤਾਂ ਲਲਾਰੀ ਨੇ ਜਵਾਬ ਦਿੱਤਾ ਕਿ ਨੀਲ ਦਾ ਮੱਟ ਪਰਸੋਂ ਪਾਇਆ ਸੀ ਪੰਜ ਦਿਨਾਂ ਤਕ ਉਠ ਆਵੇਗਾ ਤਾਂ ਰੰਗ ਦਿਆਂਗਾ।

ਨਬੀ ਖਾਂ ਨੇ ਹਜ਼ੂਰ ਨੂੰ ਓਸੇ ਤਰ੍ਹਾਂ ਆ ਆਖਿਆ ਤਾਂ ਗੁਰੂ ਜੀ ਨੇ ਫੁਰਮਾਇਆ ਕਿ ਲਲਾਰੀ ਨੂੰ ਕਹੋ ਕਿ ਸਵਾਰ ਕੇ ਵੇਖੇ, ਮੱਟ ਤਾਂ ਉਠਿਆ ਹੋਇਆ ਹੈ। ਜਦ ਲਲਾਰੀ ਨੂੰ ਨਬੀ ਖਾਂ ਨੇ ਚੋਜੀ ਪ੍ਰੀਤਮ ਦਾ ਸਨੇਹਾ ਦਿੱਤਾ ਤਾਂ ਲਲਾਰੀ ਨੇ ਮੱਟ ਨੂੰ ਜਾ ਵੇਖਿਆ। ਮੱਟ ਉਠਿਆ ਸੀ ਬੜਾ ਖੁਸ਼ ਹੋਇਆ। ਗੁਰੂ ਜੀ ਦੀ ਸ਼ਕਤੀ ਸਮਝੀ ਤੇ ਸ਼ੁਕਰਾਨਾ ਕੀਤਾ ਤੇ ਕਪੜੇ ਰੰਗ ਦਿੱਤੇ।

ਲਲਾਰੀ ਨੇ ਕਪੜੇ ਸੁਕਾਏ ਤੇ ਆਪ ਹੀ (ਬਹਾਨੇ ਨਾਲ ਦਰਸ਼ਨ ਕਰਨ ਹਿਤ) ਖੁਸ਼ੀ ਖੁਸ਼ੀ ਲੈ ਕੇ ਗੁਰੂ ਜੀ ਅੱਗੇ ਰਖ ਰਵਾਜ ਅਨੁਸਾਰ ਸਲਾਮਾਂ ਕੀਤੀਆਂ। ਆਖਿਆ ਕਿ ਮੇਰੇ

*ਅਫਸੋਸ ਕਿ ਇਤਿਹਾਸ ਵਿੱਚ ਲਲਾਰੀ ਦਾ ਨਾਮ ਨਹੀਂ ਲਿਖਆ ਮਿਲਿਆ।

ਧੰਨ ਭਾਗ ਜੋ ਮੈਨੂੰ ਵੀ ਆਪ ਜੀ ਨੇ ਸੇਵਾ ਬਖਸ਼ੀ ਹੈ। ਜਦ ਮਹਾਰਾਜ ਰੰਗਾਈ ਦੀ ਮਾਯਾ ਦੇਣ ਲੱਗੇ ਤਾਂ ਉਸ ਨੇ ਮਾਇਆ ਲੈਣ ਤੋਂ ਇਨਕਾਰ ਕੀਤਾ। ਸਾਹਿਬਾਂ ਨੇ ਅਤਿਅੰਤ ਪ੍ਰਸੰਨ ਹੋ ਕੇ ਇਕ ਸਨਦ ਲਿਖ ਕੇ ਦਿੱਤੀ ਜੋ ਉਸ ਦੀ ਸਨਤਾਨ ਪਾਸ ਸੀ। ਏਧਰ ਤਾਂ ਕਪੜੇ ਰੰਗਾਏ ਜਾ ਰਹੇ ਸਨ। ਓਧਰ ਚਮਕੌਰ ਦੀ ਗੜ੍ਹੀ ਵਾਲੇ ਸਿੰਘਾਂ ਨੇ ਕਦੇ ਕਦਾਈਂ ਗੋਲੀ ਚਲਾ ਕੇ ਰਾਤ ਕੱਟੀ। ਸਵੇਰ ਨੂੰ ਮੁਗਲ ਫੌਜਾਂ ਜੋ ਰਾਤ ਦੀ ਆਪੋ ਵਿੱਚ ਦੀ ਹੋਈ ਕਤਲਾਮ ਤੋਂ ਖਿਝੇ ਹੋਏ ਸਨ। ਇਕ ਦਮ ਗੜ੍ਹੀ ਦੇ ਚਾਰ ਚੁਫੇਰਿਓਂ ਹਮਲਾ ਕਰਕੇ ਪਏ ਤਾਂ ਭਾਈ ਸੰਗਤ ਸਿੰਘ ਤੇ ਭਾਈ ਸੰਤ ਸਿੰਘ ਗੁਰੂ ਜੀ ਦੇ ਬਖਸ਼ੇ ਹੋਏ ਤੀਰ ਅੰਦਰੋਂ ਚਲਾਉਂਦੇ ਰਹੇ। ਭਾਈ ਕੇਹਰ ਸਿੰਘ, ਸੰਤੋਖ ਸਿੰਘ, ਰਾਮ ਸਿੰਘ ਤੇ ਦੇਵਾ ਸਿੰਘ ਕਿਰਪਾਨਾਂ ਸੂਤ ਜੈਕਾਰੇ ਗਜਾਉਂਦੇ ਗੜ੍ਹੀ ਤੋਂ ਬਾਹਰ ਆ ਜੰਗ ਕਰਨ ਲੱਗੇ। ਅਨੇਕਾਂ ਨੂੰ ਮਾਰ ਕੇ ਸ਼ਹੀਦ ਹੋਏ। ਭਾਈ ਜੀਵਨ ਸਿੰਘ (ਮਜ਼ਹਬੀ ਸਿੰਘ) ਤੇ ਭਾਈ ਕਾਠਾ ਸਿੰਘ (ਰਵਿਦਾਸੀਆ) ਧੌਂਸੇ ਵਜਾਉਂਦੇ ਰਹੇ। ਫੌਜ ਨੇ ਬਹੁਤ ਸਾਰੀਆਂ ਪਉੜੀਆਂ ਲਾ ਜਦ ਗੜ੍ਹੀ ਦੇ ਅੰਦਰ ਵੜੇ ਤਾਂ ਚਾਰ ਸਿੰਘ ਵੇਖ ਹੈਰਾਨ ਹੋਏ। ਪਰ ਭਾਈ ਸੰਗਤ ਸਿੰਘ ਦੇ ਕਲਗੀ ਤੋੜਾ ਵੇਖ ਕੇ ਖੁਸ਼ ਹੋਏ ਕਿ ਗੁਰੂ ਗੋਬਿੰਦ ਸਿੰਘ ਫੜੇ ਗਏ ਹਨ। ਆਖਰ ਵਜੀਦ ਖਾਂ ਨੇ ਕਿਹਾ ਕਿ ਇਹ ਗੁਰੂ ਨਹੀਂ ਹੈ। ਫੌਜਾਂ ਨੂੰ ਲਾਂਭੇ ਗੁਰੂ ਜੀ ਦੀ ਭਾਲ ਦਾ ਹੁਕਮ ਦਿੱਤਾ। ਭਾਲ ਕਰਨ ਵਾਲੀ ਫੌਜ ਦਾ ਇਕ ਜੱਥਾ ਸਮੇਤ ਜਰਨੈਲ ਦੇ ਪੰਜ ਕੁ ਹਜ਼ਾਰ ਫੌਜ ਦਾ ਮਾਛੀਵਾੜੇ ਸ਼ਹਿਰ ਉਦਾਲੇ ਆ ਬੈਠਾ।

ਚੋਜੀ ਪ੍ਰੀਤਮ ਨੇ "ਨੀਲ ਬਸਤਰ ਲੈ ਕਪੜੇ ਪਹਿਰੇ ਤੁਰਕ ਪਠਾਨੀ ਅਮਲ ਕੀਆ" ਪੜ੍ਹਦੇ ਹੋਇਆਂ ਗਲ ਨੀਲਾ ਚੋਲਾ ਪਾ, ਤੇੜ ਨੀਲੀ ਚਾਦਰ ਬੰਨ੍ਹੀ। ਏਹੋ ਵੇਸ ਤਿੰਨਾਂ ਸਿੰਘਾਂ ਨੂੰ ਕਰਾਇਆ। ਗੁੰਦੀ ਵਿਉਂਤ ਅਨੁਸਾਰ ਆਪ ਪਲੰਘ 'ਤੇ ਬੈਠੇ। ਦੋ ਪਾਵੇ ਦੋਨਾਂ ਪਠਾਣ ਭਰਾਵਾਂ ਤੇ ਦੋ ਪਾਵੇ ਭਾਈ ਧਰਮ ਸਿੰਘ ਤੇ ਮਾਨ ਸਿੰਘ ਨੇ ਫੜ ਚੌਹਾਂ ਨੇ ਮੋਢੇ 'ਤੇ ਚੁੱਕ ਲਏ। ਭਾਈ ਦਯਾ ਸਿੰਘ ਚੌਰ ਕਰਨ ਲੱਗੇ ਜੋ ਮੋਰ ਦੇ ਖੰਭਾਂ ਦਾ ਸੀ। ਰਸਤੇ ਵਿੱਚ ਜਦ ਕੋਈ ਪੁਛਦਾ ਕਿ ਇਹ ਕੌਣ ਹਨ? ਤਾਂ ਨਬੀ ਖਾਂ ਗਨੀ ਖਾਂ ਕਹਿੰਦੇ, ਕਿ ਇਹ ਉੱਚ ਦੇ* ਪੀਰ ਹਨ ਤੇ ਆਪਣੇ ਮੁਰੀਦਾਂ ਦੀ ਸੰਭਾਲ ਤੇ ਕਾਰ ਭੇਟ ਲੈਂਦੇ ਫਿਰਦੇ ਹਨ।

*ਉੱਚ ਸ਼ਰੀਫ ਮੁਲਤਾਨ ਦੇ ਪ੍ਰਗਨੇ ਵਿੱਚ ਹੈ ਮੁਲਤਾਨ ਤੋਂ ਸੱਤ ਕੋਹ ਦੀ ਵਿੱਥ ਤੇ ਹੈ। ਹਜ਼ਰਤ ਬਾਬਾ ਫਰੀਦ ਸ਼ਕਰ ਗੰਜ ਜੀ ਏਥੋਂ ਦੇ ਗੱਦੀ ਨਸ਼ੀਨ ਸਨ। (ਕਰਤਾ)

ਸਫਾ 23 ਦਾ ਬਾਕੀ

ਅਤੇ ਸਾਥੀਆਂ ਨੂੰ ਨਾਲ ਲਿਜਾ ਕੇ ਵੱਖ-ਵੱਖ ਥਾਵਾਂ ਤੇ ਅਨੇਕਾਂ ਫੁੱਲ ਤੇ ਛਾਂਦਾਰ ਰੁੱਖ ਲਾਏ ਹਨ। ਉਹ ਵੱਖ-ਵੱਖ ਸਕੂਲਾਂ ਵਿਚ ਜਾ ਕੇ ਭਰੂਣ ਹੱਤਿਆ, ਨਸ਼ਿਆਂ ਖਿਲਾਫ, ਮਾਂ-ਬੋਲੀ, ਰੁੱਖਾਂ ਅਤੇ ਦਾਜ ਦਹੇਜ ਆਦਿ ਮਾਰੂ ਅਲਾਮਤਾਂ ਤੋਂ ਬਚਣ ਦਾ ਸੁਨੇਹਾ ਦਿੰਦਾ ਹੈ। ਉਸਨੂੰ ਪੜ੍ਹਾਈ ਦੌਰਾਨ ਸਕੂਲ ਵੱਲੋਂ 15 ਅਗਸਤ ਅਤੇ 26 ਜਨਵਰੀ ਨੂੰ ਅਤੇ ਪਿੰਡ ਵਿਚ ਕੱਢੇ ਜਾਂਦੇ ਨਗਰ ਕੀਰਤਨ ਜਾਂ ਹੋਰ ਫੰਕਸ਼ਨਾਂ ਵਿਚ ਜ਼ਰੂਰ ਸਮਾਂ ਮਿਲਦਾ। ਰਾਮਲੀਲਾ ਕਮੇਟੀ ਦੁਰਗਾ ਮੰਦਿਰ ਸਮਰਾਲਾ, ਸਵ: ਅਮਰਜੋਤ, ਅਮਰ ਸਿੰਘ ਚਮਕੀਲਾ ਯਾਦਗਾਰੀ ਮੇਲਾ ਕਮੇਟੀ ਦੁੱਗਰੀ ਅਤੇ ਅਨੇਕਾਂ ਹੀ ਵੱਖ-ਵੱਖ ਸੰਸਥਾਵਾਂ ਵੱਲੋਂ "ਲੀਲ ਦਿਆਲਪੁਰੀ" ਨੂੰ ਬਤੌਰ ਗੀਤਕਾਰ, ਉਸਦੀਆਂ ਸਮਾਜ ਪ੍ਰਤੀ ਸੇਵਾਵਾਂ ਨੂੰ ਮੁੱਖ ਰੱਖਦੇ ਹੋਏ ਸਨਮਾਨਿਤ ਕੀਤਾ ਜਾ ਚੁੱਕਾ ਹੈ।

ਲੀਲ ਆਪਣੇ ਛੋਟੇ ਜਿਹੇ ਘਰ ਵਿੱਚ ਹੀ ਥੋੜ੍ਹਾ ਜਿਹਾ ਕਰਿਆਣੇ ਦਾ ਸਮਾਨ ਪਾ ਕੇ ਅਤੇ ਸਾਇਕਲਾਂ ਨੂੰ ਪੈਂਚਰ ਲਗਾ ਕੇ, ਪਤਨੀ ਗੁਰਮੀਤ ਕੌਰ, ਬੇਟੇ ਰੋਸ਼ਨ ਅਤੇ ਤਰਲੋਚਨ ਨਾਲ ਜੀਵਨ ਦੀ ਗੁਜ਼ਰ-ਬਸਰ ਕਰ ਰਿਹਾ ਹੈ। ਲੀਲ ਕਹਿੰਦਾ ਹੈ ਕਿ ਉਸ ਕੋਲ ਕਿਤਾਬ ਦਾ ਮੈਟਰ ਤਿਆਰ-ਬਰ-ਤਿਆਰ ਹੈ, ਪਰ ਆਰਥਿਕ ਤੰਗੀ ਕਾਰਨ ਛਪਵਾ ਨਹੀਂ ਸਕਿਆ। ਲੀਲ ਨੇ ਭਰੇ ਮਨ ਨਾਲ ਦੱਸਿਆ ਕਿ ਅਪਾਹਿਜ ਪੈਨਸ਼ਨ ਤੋਂ ਇਲਾਵਾ ਫੋਕੀ ਬੱਲੇ ਬੱਲੇ ਜ਼ਰੂਰ ਮਿਲ ਜਾਂਦੀ ਹੈ। ਨੌਕਰੀ ਲਈ ਅਨੇਕਾਂ ਇੰਟਰਵਿਊ ਵਗੈਰਾਂ ਦਿੱਤੀਆਂ, ਪਰ ਸਭ ਵਿਅਰਥ ....। ਸਰਕਾਰਾਂ ਨੂੰ ਵੀ ਚਾਹੀਦਾ ਹੈ ਕਿ ਉਹ ਇਹੋ ਜਿਹੇ 'ਗੁਦੜੀ ਦੇ ਲਾਲਾਂ' ਦਾ ਮੁੱਲ ਪਾਵੇ, ਜੇਕਰ ਅੱਜ ਆਪਣਾ ਪੰਜਾਬੀ ਸਭਿਆਚਾਰ ਕੁਝ ਜਿੰਦਾ ਹੈ ਤਾਂ ਇਨ੍ਹਾਂ ਸਾਹਿਤਕਾਰਾਂ ਕਰਕੇ ਹੀ ਹੈ, ਜੋ ਪੂਰੀ ਸਮਰਪਿਤ ਭਾਵਨਾ ਨਾਲ ਪੰਜਾਬੀ ਬੋਲੀ ਤੇ ਸਭਿਆਚਾਰ ਦੀ ਸੇਵਾ ਕਰ ਰਹੇ ਹਨ। ਜੇਕਰ ਸਮਾਜ ਅਤੇ ਸਰਕਾਰਾਂ ਨੇ ਇਨ੍ਹਾਂ ਨੂੰ ਦੁਰਕਾਰ ਦਿੱਤਾ ਤਾਂ ਸਮਝੋ ਅਸੀਂ ਆਪਣੇ ਪੰਜਾਬੀ ਸਭਿਆਚਾਰ ਨੂੰ ਹੀ ਦੁਰਕਾਰ ਦਿੱਤਾ।

ਮੋਬਾ: 98558-82722

# ਸਾਡੇ ਘਰ ਵੀ ਬਾਬੇ ਆਏ...!

*ਪਰਮਜੀਤ ਕੌਰ ਸਰਹਿੰਦ*

ਜਦੋਂ ਵੀ ਮੇਰੀ ਕੋਈ ਰਚਨਾ ਕਿਸੇ ਅਖ਼ਬਾਰ ਜਾਂ ਮੈਗਜ਼ੀਨ ਵਿੱਚ ਛਪਦੀ ਹੈ ਤਾਂ ਅਕਸਰ ਹੀ ਪਾਠਕਾਂ ਦੇ ਬੜੇ ਫੋਨ ਆਉਂਦੇ ਹਨ। ਇਸੇ ਤਰ੍ਹਾਂ ਮੈਨੂੰ ਕਿਸੇ ਲੜਕੀ ਦਾ ਫੋਨ ਆਇਆ। ਉਹ ਕਹਿੰਦੀ, "ਮੇਰੇ ਦਾਦਾ ਜੀ ਨੇ ਤੁਹਾਡਾ ਕੋਈ ਲੇਖ ਪੜ੍ਹਿਆ ਹੈ ਤੇ ਉਹ ਤੁਹਾਨੂੰ ਮਿਲਣਾ ਚਾਹੁੰਦੇ ਹਨ।"

ਮੈਂ ਕਿਹਾ, "ਤੁਹਾਡੇ ਦਾਦਾ ਜੀ ਕਿੱਥੇ ਹਨ? ਮੇਰੀ ਉਨ੍ਹਾਂ ਨਾਲ ਗੱਲ ਕਰਵਾਉ। ਉਨ੍ਹਾਂ ਮੇਰਾ ਲੇਖ ਪਸੰਦ ਕੀਤਾ ਹੈ, ਮੈਂ ਧੰਨਵਾਦ ਕਰ ਦੇਵਾਂ।" ਅੱਗੋਂ ਉਸ ਲੜਕੀ ਨੇ ਆਪਣੇ ਸ਼ਹਿਰ ਦਾ ਨਾਂ ਲੈਂਦਿਆਂ ਕਿਹਾ ਕਿ 'ਉਹ ਇੱਥੇ ਹੀ ਕਿਸੇ ਹੋਰ ਥਾਂ ਰਹਿੰਦੇ ਹਨ।'

ਮੈਂ ਕਿਹਾ, "ਉਹ ਆਉਣ ਦੀ ਖੇਚਲ ਨਾ ਕਰਨ।" ਫੋਨ 'ਤੇ ਹੀ ਪਿਛੋਂ ਮੈਨੂੰ ਕਿਸੇ ਬੰਦੇ ਦੀ ਆਵਾਜ਼ ਸੁਣਾਈ ਦੇ ਰਹੀ ਸੀ। ਉਹ ਕਹਿ ਰਿਹਾ ਸੀ ਕਿ, 'ਮੈਂ ਅਗਲੇ ਹਫਤੇ ਗੁਰਦੁਆਰਾ ਫਤਿਹਗੜ੍ਹ ਸਾਹਿਬ ਮੱਥਾ ਟੇਕਣ ਜਾਣਾ ਹੈ। ਤੂੰ ਉਨ੍ਹਾਂ ਦਾ ਪਤਾ ਟਿਕਾਣਾ ਪੁੱਛ ਲੈ, ਮੈਂ ਉਨ੍ਹਾਂ ਦੇ ਘਰ ਜਾ ਆਵਾਂਗਾ।' ਮੈਂ ਉਸ ਲੜਕੀ ਨੂੰ ਕਿਹਾ, "ਮੈਨੂੰ ਫੋਨ ਕੀਤੇ ਬਗੈਰ ਨਾ ਆਉਣ। ਕਈ ਵਾਰ ਕੋਈ ਰੁਝੇਵਾਂ ਹੁੰਦਾ ਹੈ। ਮੈਨੂੰ ਅਜਿਹੇ ਫੋਨ ਬਹੁਤ ਵਾਰ ਆਉਂਦੇ ਹਨ ਤੇ ਮੈਂ ਅਨਜਾਣ ਲੋਕਾਂ ਨੂੰ ਮਿਲਣੋਂ ਪਾਸਾ ਵੱਟ ਜਾਂਦੀ ਹਾਂ"। ਖੈਰ! ਗੱਲ ਆਈ ਗਈ ਹੋ ਗਈ।

ਹਫਤੇ ਕੁ ਪਿਛੋਂ ਮੈਨੂੰ ਕਿਸੇ ਬੰਦੇ ਦਾ ਫੋਨ ਆਇਆ। ਕਹਿੰਦਾ, "ਬਾਬਾ ਜੀ ਤੁਹਾਨੂੰ ਮਿਲਣਾ ਚਾਹੁੰਦੇ ਹਨ। ਉਨ੍ਹਾਂ ਨੇ ਪਹਿਲਾਂ ਵੀ ਮੇਰੀ ਬੇਟੀ ਤੋਂ ਫੋਨ ਕਰਵਾਇਆ ਸੀ।"

ਮੈਂ ਕਿਹਾ, "ਬਾਬਾ ਜੀ ਏਨੀ ਦੂਰੋਂ ਆਉਣ ਦੀ ਖੇਚਲ ਨਾ ਕਰਨ।"

ਮੇਰੇ ਪਤੀ ਮੈਨੂੰ ਕਹਿੰਦੇ, "ਕੋਈ ਗੱਲ ਨਹੀਂ ਜੇ ਬਜ਼ੁਰਗ ਬੰਦਾ ਵਾਰ-ਵਾਰ ਕਹਿ ਰਿਹਾ ਹੈ ਤਾਂ ਆ ਜਾਣ ਦਿਉ, ਮਿਲ ਜਾਵੇਗਾ।" ਮੈਂ ਅਨਮਨੀ ਜਹੀ ਹੋ ਕੇ ਉਸ ਬੰਦੇ ਨੂੰ ਤਾਕੀਦ ਕੀਤੀ ਕਿ ਆਉਣ ਤੋਂ ਪਹਿਲਾਂ ਫੋਨ ਕਰਨਾ ਤੇ 10 ਵਜੇ ਤੋਂ 11.30 ਵਜੇ ਤਕ ਮਿਲ ਜਾਣਾ। ਮੈਂ ਉਨ੍ਹਾਂ ਨੂੰ ਤੀਜੇ ਦਿਨ ਦਾ ਸਮਾਂ ਦੇ ਦਿੱਤਾ। ਮੈਂ ਇਹ ਵੀ ਦੱਸ ਦਿੱਤਾ ਸੀ ਕਿ 12 ਵਜੇ ਮੈਂ ਡਾਕਟਰ ਤੋਂ ਸਮਾਂ ਲਿਆ ਹੋਇਆ ਹੈ, ਇਸ ਲਈ ਸਮਾਂ ਅੱਗੇ ਪਿੱਛਾ ਨਾ ਕਰਨਾ। ਕੁਦਰਤੀ ਉਸੇ ਦਿਨ ਸਾਡੇ ਕੋਈ ਨਜ਼ਦੀਕੀ ਰਿਸ਼ਤੇਦਾਰ ਸਵੇਰੇ ਸਵੇਰੇ ਆ ਗਏ। ਉਹ ਸਾਡੇ ਵਿਛੜੇ ਪੁੱਤਰ ਦੀਆਂ ਗੱਲਾਂ ਕਰਨ ਲੱਗ ਪਏ ਤੇ ਮਾਹੌਲ ਬੜਾ ਹੀ ਗਮਗੀਨ ਜਿਹਾ ਹੋ ਗਿਆ। ਸਵਾ ਨੌਂ ਵਜੇ ਉਹ ਜਾਣ ਲੱਗੇ ਤਾਂ ਮੇਰੀਆਂ ਅੱਖਾਂ ਵੀ ਮੱਲੋ ਮੱਲੀ ਭਰ ਆਈਆਂ ਅਤੇ ਉਨ੍ਹਾਂ ਦੇ ਜਾਂਦਿਆਂ ਹੀ ਗੇਟ ਦੀ ਘੰਟੀ ਹੋਈ ਤਾਂ ਮੇਰੇ ਪਤੀ ਨੇ ਗੇਟ ਖੋਲ੍ਹਿਆ ਤੇ ਬਾਬਾ ਜੀ ਪ੍ਰਗਟ ਹੋਏ। ਭਰੀਆਂ ਅੱਖਾਂ ਨਾਲ ਹੀ ਮੈਂ ਅਤੇ ਸਾਡੇ ਆਏ ਹੋਏ ਮਹਿਮਾਨਾਂ ਨੇ ਬਾਬਾ ਜੀ ਨੂੰ 'ਸਤਿ ਸ੍ਰੀ ਅਕਾਲ' ਆਖਿਆ, ਪਰ ਬਾਬਾ ਜੀ ਨੇ ਜਵਾਬ ਹੀ ਨਾ ਦਿੱਤਾ ਤੇ ਉਹ ਇਕ ਟੱਕ ਮੇਰੇ ਵਲ ਵੇਖਦੇ ਰਹੇ ਜਿਵੇਂ ਕੋਈ ਚਿਰਾਂ ਬਾਅਦ ਮਿਲੇ ਨੂੰ ਪਛਾਣਨ ਦੀ ਕੋਸ਼ਿਸ਼ ਕਰ ਰਿਹਾ ਹੋਵੇ। ਫਿਰ ਇਕਦਮ ਮੇਰੇ ਸਿਰ 'ਤੇ ਹੱਥ ਰੱਖ ਕੇ ਬੋਲੇ, "ਅੱਛਾ... ਤੂੰ ਏਂ ਮੇਰਾ ਬੱਚਾ, ਕਿੰਨੇ ਚਿਰ ਦਾ ਵਿਛੜਿਆ ਹੋਇਆ ਹੁਣ ਮਿਲਿਐ ਮੇਰਾ ਪੁੱਤਰ। ਮੇਰੀ ਬੱਚੀ ਤੂੰ ਕਿੱਥੇ ਚੱਲੀ ਗਈ ਸੀ?"

ਜ਼ਿਕਰਯੋਗ ਹੈ ਕਿ ਉਨ੍ਹਾਂ ਮੇਰੀ ਤਸਵੀਰ ਅਖ਼ਬਾਰ ਵਿੱਚ ਜ਼ਰੂਰ ਦੇਖੀ ਹੋਵੇਗੀ ਜਿਸ ਵਿਚੋਂ ਉਨ੍ਹਾਂ ਮੇਰਾ ਮੋਬਾਇਲ ਨੰਬਰ ਲਿਆ ਹੋਵੇਗਾ। ਮੈਂ ਪ੍ਰੇਸ਼ਾਨੀ ਜਹੀ ਵਿੱਚ ਉਸ ਬੰਦੇ ਨੂੰ ਸੋਫੇ 'ਤੇ ਬੈਠਣ ਲਈ ਕਿਹਾ। ਏਨੇ ਨੂੰ ਇਹ ਵੀ ਬਾਹਰੋਂ ਆ ਗਏ ਤੇ ਮੈਨੂੰ ਚਾਹ ਪਾਣੀ ਲਿਆਉਣ ਲਈ ਕਿਹਾ ਪਰ ਬਾਬਾ ਜੀ ਨੇ ਸਾਨੂੰ ਦੋਵਾਂ ਨੂੰ ਆਪਣੇ ਕੋਲ ਆਲੇ-ਦੁਆਲੇ ਬਿਠਾ ਲਿਆ। ਬਾਬਾ ਜੀ ਨੇ ਦੋ ਕੁ ਮਿੰਟ ਅੱਖਾਂ ਬੰਦ ਰੱਖੀਆਂ। ਫਿਰ ਮੈਨੂੰ ਕਹਿੰਦੇ, "ਮੈਨੂੰ ਚਾਹ ਪਾਣੀ ਦੀ ਕੋਈ ਲੋੜ ਨਹੀਂ। ਮੇਰੇ ਮਨ ਵਿੱਚ ਵੈਰਾਗ ਆਇਆ ਤੇ ਮੈਂ ਤੈਨੂੰ ਮਿਲਣ ਆ ਗਿਆ। ਆਪਾਂ ਪਿਛਲੇ ਜਨਮ ਦੇ ਵਿਛੜੇ ਹੋਏ ਹਾਂ। ਤੂੰ ਮੇਰਾ ਬੱਚਾ ਹੈਂ।"

ਬਾਬੇ ਦਾ ਪ੍ਰਭਾਵ ਮੇਰੇ ਮਨ 'ਤੇ ਪਹਿਲਾਂ ਹੀ ਮਾੜਾ ਪੈ ਚੁਕਿਆ ਸੀ, ਪਰ ਮੈਂ ਸ਼ਿਸ਼ਟਾਚਾਰ ਵਜੋਂ ਉਸ ਦੀਆਂ ਗੱਲਾਂ ਨੂੰ ਨਜ਼ਰਅੰਦਾਜ਼ ਕਰਦਿਆਂ ਕਿਹਾ, "ਦੱਸੋ, ਤੁਸੀਂ ਚਾਹ-ਠੰਡਾ ਕੀ ਲਉਗੇ? ਮੈਂ ਲੈ ਕੇ ਆਉਂਦੀ ਹਾਂ", ਪਰ ਬਾਬਾ ਤਾਂ ਮੇਰੀ ਗੱਲ ਹੀ ਨਾ ਸੁਣੇ ਤੇ ਆਪਣੀ ਗੱਲ ਦੀ ਲੜੀ ਨਾ ਟੁੱਟਣ ਦੇਵੇ। ਮੈਂ ਪਾਣੀ ਲੈ ਕੇ ਆਈ ਤਾਂ ਬਾਬਾ ਅੱਖਾਂ ਬੰਦ ਕਰ ਕੇ

ਰੱਬ ਨਾਲ ਗੱਲਾਂ ਕਰ ਰਿਹਾ ਸੀ ਕਿ, 'ਮੇਰੇ ਚੋਜੀ ਪਿਤਾ ਤੇਰਾ ਹੁਕਮ ਹੋ ਗਿਆ ਹੈ। ਮੈਂ ਹੁਣ ਇਨ੍ਹਾਂ ਲਈ ਅਰਦਾਸ ਕਰਾਂਗਾ।'

ਮੈਂ ਆਪਣਾ ਗੁੱਸਾ ਅੰਦਰ ਹੀ ਅੰਦਰ ਪੀ ਰਹੀ ਸਾਂ, ਪਰ ਮੇਰੇ ਪਤੀ ਦੇਵ ਬੜੇ ਸ਼ਾਂਤ ਚਿੱਤ ਬਾਬੇ ਦੀਆਂ ਗੱਲਾਂ ਸੁਣ ਰਹੇ ਸਨ ਕਿਉਂਕਿ ਉਹ ਬਹੁਤ ਸਹਿਜ ਮਤੇ ਤੇ ਸ਼ਾਂਤ ਸੁਭਾਅ ਵਾਲੇ ਹਨ। ਬਾਬੇ ਨੇ ਫਿਰ ਮੈਨੂੰ ਕਿਹਾ, "ਬੱਚਾ ਅੰਤਰ ਧਿਆਨ ਹੋ ਕੇ ਆਪਣੇ ਅੰਦਰ ਝਾਤੀ ਮਾਰ, ਤੈਨੂੰ ਦਿਸੇਗਾ ਕਿ ਪਿਛਲੇ ਜਨਮ ਵਿੱਚ ਆਪਾਂ ਕਦੋਂ ਤੇ ਕਿਥੇ ਵਿਛੜੇ ਸਾਂ।"

ਮੈਂ ਉਸ ਦੀ ਗੱਲ ਅਣਸੁਣੀ ਕਰਦਿਆਂ ਆਪਣੇ ਪਤੀ ਨੂੰ ਕਿਹਾ, "ਆਪਾਂ ਡਾਕਟਰ ਕੋਲ ਜਾਣਾ ਹੈ, ਲੇਟ ਹੋ ਰਹੇ ਹਾਂ।"

ਪਰ ਬਾਬੇ ਨੇ ਮੈਨੂੰ ਕਿਹਾ, "ਬੱਚੀ, ਤੂੰ ਅੱਖਾਂ ਬੰਦ ਕਰ ਕੇ ਅੰਦਰ ਝਾਤੀ ਮਾਰ।"

ਮੇਰੇ ਸਬਰ ਦਾ ਪਿਆਲਾ ਹੁਣ ਛਲਕ ਚੁੱਕਾ ਸੀ ਤੇ ਮੈਂ ਕੌੜੇ ਜਹੇ ਬੋਲਾਂ ਨਾਲ ਬਾਬੇ ਨੂੰ ਕਿਹਾ, "ਬਾਬਾ ਜੀ ਅਸੀਂ ਸਾਧਾਰਣ ਇਨਸਾਨ ਹਾਂ। ਕੋਈ ਭਗਤ ਜਨ ਨਹੀਂ ਤੇ ਅੰਤਰ ਧਿਆਨ ਹੋਣਾ ਏਨਾ ਸੌਖਾ ਕੰਮ ਨਹੀਂ ਜਿੰਨਾ ਤੁਸੀਂ ਦੱਸ ਰਹੇ ਹੋ।"

ਬਾਬੇ ਨੇ ਝੱਟ ਅੱਖਾਂ ਖੋਲ੍ਹ ਲਈਆਂ ਤੇ ਬੋਲਿਆ, "ਬੱਚੇ .... ਤੂੰ ਮੇਰੇ ਵਲ ਵੇਖ, ਮੇਰੀਆਂ ਅੱਖਾਂ 'ਚ ਝਾਕ, ਤੈਨੂੰ ਗਿਆਨ ਹੋ ਜਾਵੇਗਾ।"

ਹੁਣ ਮੇਰਾ ਗੁੱਸਾ ਬੇਕਾਬੂ ਹੋ ਗਿਆ। ਮੈਨੂੰ ਉਠ ਕੇ ਖੜੀ ਹੁੰਦਿਆਂ ਤੇ ਉਸ 80-85 ਸਾਲਾਂ ਦੇ ਬਜ਼ੁਰਗ ਦੀ ਬਜ਼ੁਰਗੀ ਦਾ ਲਿਹਾਜ਼ ਨਾ ਕਰਦਿਆਂ ਸਖਤੀ ਨਾਲ ਉਸ ਨੂੰ ਕਿਹਾ, "ਬਾਬਾ ਜੀ ਤੁਸੀਂ ਕਿਸੇ ਭੁਲੇਖੇ ਵਿੱਚ ਹੋ, ਤੁਹਾਡੀਆਂ ਗੱਲਾਂ ਦਾ ਮੇਰੇ 'ਤੇ ਕੋਈ ਅਸਰ ਨਹੀਂ ਹੋਣ ਵਾਲਾ ਤੇ ਇਕ ਗੱਲ ਧਿਆਨ ਨਾਲ ਸੁਣੋ, ਮੇਰੀ ਮਰਜ਼ੀ ਤੋਂ ਵਿਰੁਧ ਮੈਨੂੰ ਸਿਰਫ ਪ੍ਰਮਾਤਮਾ ਹੀ ਚਲਾ ਸਕਦਾ ਹੈ, ਹੋਰ ਕੋਈ ਨਹੀਂ। ਤੁਸੀਂ ਇਹ ਫਜ਼ੂਲ ਗੱਲਾਂ ਬੰਦ ਕਰੋ। ਜੇ ਚਾਹ ਪੀਣੀ ਹੈ, ਪੀਉ ਨਹੀਂ ਤਾਂ ਆਪਣਾ ਰਸਤਾ ਫੜੋ।"

ਮੇਰੇ ਪਤੀ ਨੇ ਦੇਖ ਲਿਆ ਸੀ ਕਿ ਇਹ ਆਪਣੀ ਆਈ 'ਤੇ ਆ ਗਈ ਹੈ। ਉਨ੍ਹਾਂ ਮੈਨੂੰ ਕਿਹਾ, "ਕੋਈ ਨਾ.... ਬਜ਼ੁਰਗ ਹਨ, ਗੁੱਸਾ ਨਹੀਂ ਕਰੀਦਾ। ਜਾਹ, ਚਾਹ ਪਾਣੀ ਬਣਾ ਕੇ ਲਿਆ।"

ਇਨ੍ਹਾਂ ਦੀ ਗੱਲ ਸੁਣ ਕੇ ਬਾਬਾ ਫੇਰ ਹੌਸਲਾ ਫੜ ਗਿਆ ਤੇ ਬੋਲਿਆ, "ਮੈਨੂੰ ਹੁਕਮ ਹੋਇਆ ਹੈ ਕਿ ਤੂੰ ਆਪਣੇ ਵਿਛੜੇ ਬੱਚੇ ਨੂੰ ਮਿਲ ਤੇ ਉਸ ਲਈ ਅਰਦਾਸ ਕਰ।"

ਮੇਰੇ ਸਬਰ ਦੀ ਹੱਦ ਹੋ ਗਈ ਸੀ। ਮੈਂ ਕੋਲ ਪਈ ਆਪਣੇ, ਦੁਨੀਆਂ ਤੋਂ ਤੁਰ ਗਏ, ਜੁਆਨ ਪੁੱਤਰ ਦੀ ਤਸਵੀਰ ਵੱਲ ਇਸ਼ਾਰਾ ਕਰ ਕੇ ਬਾਬੇ ਨੂੰ ਕਿਹਾ, "ਬਾਬਾ ਜੀ, ਜੇ ਏਨੇ ਪਹੁੰਚੇ ਹੋਏ ਹੋ ਤਾਂ ਪਹਿਲਾਂ ਇਹ ਕੜੀ ਵਰਗਾ ਜੁਆਨੀਉਂ ਟੁੱਟਾ ਮੇਰਾ ਪੁੱਤਰ, ਮੇਰਾ ਬੱਚਾ ਮੈਨੂੰ ਮਿਲਾਉ ਜਿਹੜਾ ਇਸੇ ਜਨਮ ਵਿੱਚ 7 ਸਾਲ ਪਹਿਲਾਂ ਸਾਡੇ ਤੋਂ ਵਿਛੜ ਗਿਆ ਸੀ।"

ਬਾਬੇ ਨੇ ਬੌਂਦਲਿਆਂ ਵਾਂਗ ਮੇਰੇ ਪਤੀ ਨੂੰ ਕਿਹਾ, "ਅੱਛਾ... ਤਾਂ ਯੌਹ ਬਾਤ ਐ। ਤਾਂ ਹੀ ਬੀਬੀ ਟੈਸ਼ਨ ਮਾਂ (ਵਿੱਚ) ਰਹਿੰਦੀ ਐ।"

ਇਨ੍ਹਾਂ ਨੂੰ ਵੀ ਗੁੱਸਾ ਆ ਗਿਆ ਸੀ ਤੇ ਇਨ੍ਹਾਂ ਨੇ ਬਾਬੇ ਨੂੰ ਖਰ੍ਹਵੀਂ ਆਵਾਜ਼ ਵਿੱਚ ਕਿਹਾ, "ਤੁਸੀਂ ਵਾਧੂ ਗੱਲਾਂ ਵਿੱਚ ਸਮਾਂ ਖਰਾਬ ਨਾ ਕਰੋ। ਜੇ ਰੋਟੀ-ਪਾਣੀ ਦੀ ਲੋੜ ਹੈ, ਖਾਉ-ਪੀਉ ਤੇ ਜਾਉ।" ਪਰ ਉਹ ਢੀਠ ਹੋਇਆ ਬੈਠਾ ਸੀ।

ਅਸੀਂ ਸਮਝ ਗਏ ਸਾਂ ਕਿ ਬਾਬਾ ਕੱਚੀਆਂ ਗੋਲੀਆਂ ਨਹੀਂ ਖੇਡਿਆ ਹੋਇਆ। ਉਸ ਨੇ ਆਪਣੇ ਭੱਥੇ ਦਾ ਆਖਰੀ ਤੀਰ ਚਲਾਇਆ ਤੇ ਕਿਹਾ, "ਮੇਰੇ ਚੋਜੀ ਪਿਤਾ ਦਾ ਹੁਕਮ ਹੋਇਆ ਹੈ ਕਿ ਤੁਸੀਂ ਮੈਨੂੰ ਗੁਰਦੁਆਰੇ ਮੱਥਾ ਟਿਕਾ ਕੇ ਲਿਆਉ। ਪੂਰੇ ਇਕ ਵਜੇ ਆ ਕੇ ਮੈਂ ਸੁਖਮਨੀ ਸਾਹਿਬ ਦਾ ਪਾਠ ਕਰਾਂਗਾ ਤੇ ਤੁਸੀਂ ਬੈਠ ਕੇ ਪਾਠ ਸੁਣਿਉ। ਮੇਰਾ ਬੈਗ ਇਥੇ ਹੀ ਰਹਿਣ ਦਿਉ, ਚਲੋ ਗੁਰਦੁਆਰੇ ਚਲੀਏ।"

ਮੈਨੂੰ ਪਤੀ ਦੇਵ 'ਤੇ ਵੀ ਗੁੱਸਾ ਆ ਰਿਹਾ ਸੀ ਕਿ ਇਸ ਬੰਦੇ ਨੂੰ ਬਾਂਹੋਂ ਫੜ ਕੇ ਬਾਹਰ ਕਿਉਂ ਨਹੀਂ ਕੱਢਦੇ। ਮੈਂ ਉੱਚੀ ਤੇ ਕੜਕ ਕੇ ਬੋਲੀ, "ਅਸੀਂ ਨਾ ਤੁਹਾਡੇ ਤੋਂ ਪਾਠ ਕਰਵਾਉਣਾ ਹੈ ਤੇ ਨਾ ਹੀ ਅਰਦਾਸ। ਮੇਰੇ ਪਤੀ ਖੁਦ ਨਿਤਨੇਮੀ ਹਨ ਤੇ ਮੈਂ ਖੁਦ ਸੈਂਚੀਆਂ ਤੋਂ ਅਰਥਾਂ ਸਮੇਤ ਪਾਠ ਕੀਤੇ ਹਨ। ਤੁਸੀਂ ਸਾਨੂੰ ਕੀ ਪਾਠ ਸੁਣਾਉਗੇ? ਇਹ ਪਖੰਡ ਅਸੀਂ ਨਹੀਂ ਕਰਦੇ।" ਮੈਂ ਗੱਲ ਮੁਕਾਉਂਦਿਆਂ ਕਿਹਾ, "ਮੈਂ ਤੁਹਾਨੂੰ 10 ਤੋਂ 11.30 ਵਜੇ ਦਾ ਸਮਾਂ ਦਿੱਤਾ ਸੀ, ਪਰ ਤੁਸੀਂ 9.15 ਵਜੇ ਹੀ ਆ ਵੜੇ ਤੇ ਹੁਣ 12 ਵੱਜਣ ਵਾਲੇ ਹਨ। ਕ੍ਰਿਪਾ ਕਰ ਕੇ ਇਥੋਂ ਚਲੇ ਜਾਉ।"

ਮੇਰੀਆਂ ਖਰੀਆਂ-ਖਰੀਆਂ ਸੁਣ ਕੇ ਆਕਾਸ਼ 'ਚ ਉਡਦਾ ਤੇ ਰੱਬ ਨਾਲ ਗੱਲਾਂ ਕਰਦਾ ਬਾਬਾ ਧਰਤੀ 'ਤੇ ਆ ਗਿਆ ਸੀ। ਫਿਰ ਰੰਗ ਬਦਲਦਾ ਹੋਇਆ ਬੋਲਿਆ, "ਮੈਨੂੰ ਚੋਜੀ

ਪਿਤਾ ਦਾ ਹੁਕਮ ਹੋਇਆ ਸੀ ਕਿ ਮੈਂ ਦੋ ਦਿਨ ਤੁਹਾਡੇ ਕੋਲ ਰਹਾਂ। ਇਸ ਲਈ ਮੈਂ ਤੁਹਾਡੇ ਕੋਲ ਰਹਿਣ ਤੇ ਤੁਹਾਡਾ ਭਲਾ ਕਰਨ ਆਇਆ ਸੀ। ਅਜੇ ਵੀ ਜੇ ਤੁਸੀਂ ਚਾਹੋ ਤਾਂ ਮੇਰਾ ਬੈਗ ਰੱਖ ਲਉ ਤੇ ਮੈਨੂੰ ਮੱਥਾ ਟਿਕਾ ਲਿਆਉ। ਮੈਂ ਅੱਜ ਦਾ ਦਿਨ ਤੁਹਾਡੇ ਕੋਲ ਅਟਕਾਂਗਾ।"

ਹੁਣ ਪਤੀ ਦੇਵ ਨੂੰ ਗੁੱਸਾ ਆਇਆ। ਤੇ ਉਹ ਵੀ ਸਖਤੀ ਨਾਲ ਬੋਲੇ, "ਬਾਬਾ...! ਆਪਣਾ ਬੈਗ ਚੁੱਕੋ ਤੇ ਇਥੋਂ ਤੁਰੋ। ਮੈਂ ਤੁਹਾਡੀ ਉਮਰ ਦਾ ਲਿਹਾਜ਼ ਕਰਦਿਆਂ ਤੁਹਾਨੂੰ ਗੁਰਦੁਆਰੇ ਛੱਡ ਆਉਂਦਾ ਹਾਂ।"

ਮੈਂ ਇਨ੍ਹਾਂ ਨੂੰ ਕਿਹਾ, "ਤੁਸੀਂ ਇਸ ਨੂੰ ਕਾਰ 'ਤੇ ਕਿਉਂ ਛੱਡਣ ਜਾਉਗੇ? ਜਿਵੇਂ ਆਇਆ ਹੈ, ਚਲਾ ਜਾਵੇਗਾ" ਪਰ ਸਰਦਾਰ ਸਾਹਿਬ ਬੋਲੇ, "ਘਰ ਆਏ ਬਜ਼ੁਰਗ ਨਾਲ ਇੰਜ ਨਹੀਂ ਕਰੀਦਾ।"

ਹੁਣ ਬਾਬਾ ਸਮਝ ਗਿਆ ਸੀ ਕਿ ਮੇਰੇ ਸਾਰੇ ਹਥਿਆਰ ਇਥੇ ਖੁੰਢੇ ਸਾਬਤ ਹੋ ਗਏ ਹਨ। ਤੁਰਦਾ-ਤੁਰਦਾ ਬਾਬਾ ਪੰਜਾਹ ਦਾ ਇਕ ਨੋਟ ਕੱਢ ਕੇ ਮੈਨੂੰ ਫੜਾਉਣ ਲੱਗਾ ਤਾਂ ਮੈਂ ਫੜਨ ਤੋਂ ਨਾਂਹ ਕਰ ਦਿੱਤੀ, ਪਰ ਉਸ ਨੇ ਫਿਰ ਉਹੀ ਰਾਗ ਅਲਾਪਿਆ, "ਇਹ ਤਾਂ ਬੱਚੇ ਨੂੰ ਮੈਂ ਪਿਆਰ ਦੇ ਰਿਹਾ ਹਾਂ। ਇਹ ਨਹੀਂ ਮੋੜੀਦਾ।"

ਜ਼ਬਰਦਸਤੀ ਫੜਾਇਆ ਉਸ ਦਾ ਨੋਟ, ਮੈਂ ਉਥੇ ਹੀ ਮੇਜ਼ 'ਤੇ ਰੱਖ ਦਿਤਾ। ਉਸ ਨੇ ਅਜੇ ਵੀ ਆਸ ਦਾ ਪੱਲਾ ਨਹੀਂ ਸੀ ਛਡਿਆ। ਪਿੱਛੇ ਮੁੜ ਕੇ ਫਿਰ ਬੋਲਿਆ, "ਜੇ ਤੁਸੀਂ ਚਾਹੋ, ਮੇਰੇ ਘਰ ਮੈਨੂੰ ਮਿਲਣ ਜ਼ਰੂਰ ਆਇਉ।" ਪਰ ਪਤੀ ਦੇਵ ਨੇ ਰੁੱਖੀ ਆਵਾਜ਼ ਨਾਲ ਬਾਬੇ ਨੂੰ ਕਿਹਾ, "ਤੁਰੋ ਹੁਣ....।"

ਇਸ ਘਟਨਾ ਨੇ ਮੈਨੂੰ ਪ੍ਰੇਸ਼ਾਨ ਕਰ ਦਿੱਤਾ। ਬਾਬੇ ਦੇ ਪਿਛਲੇ ਜਨਮ ਦੇ ਚੱਕਰ ਨੇ ਮੈਨੂੰ ਆਪਣੇ ਪੁੱਤਰ ਦਾ ਇਸੇ ਜਨਮ ਦਾ ਵਿਛੋੜਾ ਬੁਰੀ ਤਰ੍ਹਾਂ ਯਾਦ ਕਰਵਾ ਦਿੱਤਾ। ਦਿਲ 'ਤੇ ਮਮਤਾ ਦੇ ਜਿਹੜੇ ਡੂੰਘੇ ਜ਼ਖਮਾਂ 'ਤੇ ਮੈਂ ਸਬਰਾਂ ਤੇ ਫਰਜ਼ਾਂ ਦੀ ਮੱਲ੍ਹਮ ਲਾ ਲਾ ਕੇ ਮਸਾਂ ਹੀ ਅੰਗੂਰ ਲਿਆਂਦਾ ਸੀ, ਉਹ ਫਿਰ ਖੱਢੇ ਗਏ ਸਨ। ਹਫਤਾ ਭਰ ਮੈਂ ਆਪਣੇ ਆਪ ਨੂੰ ਸੰਭਾਲ ਨਾ ਸਕੀ। ਪਰ ਤੀਜੇ ਦਿਨ ਮੈਂ ਹਿੰਮਤ ਕਰ ਕੇ ਉਹ ਫੋਨ ਨੰਬਰ ਲੱਭਿਆ ਤੇ ਉਸ ਬੰਦੇ ਨੂੰ ਪੁਛਿਆ, "ਇਹ ਬਾਬਾ ਤੁਹਾਡਾ ਕੀ ਲਗਦਾ ਹੈ ਤੇ ਇਸ ਦਾ ਕੀ ਧੰਦਾ ਹੈ?" ਮੈਂ 'ਧੰਦਾ' ਸ਼ਬਦ 'ਤੇ ਵਿਸ਼ੇਸ਼ ਜ਼ੋਰ ਦਿੱਤਾ।

ਉਹ ਕਹਿੰਦਾ, "ਸਾਡੇ ਸ਼ਹਿਰ ਦਾ ਹੈ ਤੇ ਸਾਡਾ ਜਾਣੂੰ ਹੈ।"

ਮੈਂ ਕਿਹਾ, "ਤੁਸੀਂ ਫੋਨ ਕਿਉਂ ਕੀਤਾ? ਇਸ ਦੇ ਪ੍ਰਵਾਰ ਦੇ ਕਿਸੇ ਮੈਂਬਰ ਨੇ ਕਿਉਂ ਨਾ ਕੀਤਾ?"

ਉਹ ਨਿਮਰਤਾ ਨਾਲ ਕਹਿੰਦਾ, "ਬੀਬੀ ਜੀ ਸਿਆਣਾ ਬੰਦਾ ਹੈ। ਆ ਕੇ ਕਹਿ ਦੇਂਦਾ ਹੈ ਕਿ ਮੇਰਾ ਇਹ ਸੁਨੇਹਾ ਫੋਨ 'ਤੇ ਦੇ ਦਿਉ।"

ਮੈਂ ਉਸ ਨੂੰ ਸਪੱਸ਼ਟ ਹੀ ਆਖ ਦਿੱਤਾ, "ਪਹਿਲਾਂ ਅਗਲਿਆਂ ਨੇ ਤੁਹਾਨੂੰ ਘੇਰਨਾ ਹੈ, ਬਾਬੇ ਨੂੰ ਬਾਅਦ ਵਿੱਚ ਪੁੱਛਣਾ ਹੈ ਕਿਉਂਕਿ ਕਾਲ ਤੁਹਾਡੇ ਫੋਨ ਤੋਂ ਆਉਂਦੀ ਹੈ।"

ਮੈਂ ਉਸ ਨੂੰ ਸਾਰੀ ਕਹਾਣੀ ਦੱਸੀ ਤਾਂ ਉਹ ਬੰਦਾ ਵਾਰ-ਵਾਰ ਮੁਆਫੀ ਮੰਗਦਾ ਹੋਇਆ ਕਹਿੰਦਾ, "ਸਾਨੂੰ ਕੁੱਝ ਵੀ ਪਤਾ ਨਹੀਂ ਕਿ ਇਹ ਬਾਬਾ ਕੀ ਕਰਦਾ ਫਿਰਦਾ ਹੈ?"

ਮੈਂ ਉਸ ਨੂੰ ਕਿਹਾ, "ਪਹਿਲਾਂ ਤੂੰ ਮੈਨੂੰ ਬਾਬੇ ਦੇ ਸੁਨੇਹੇ ਦਿਤੇ ਸਨ। ਹੁਣ ਮੇਰਾ ਸੁਨੇਹਾ ਉਸ ਨੂੰ ਪਹੁੰਚਾ ਦੇਵੀਂ ਕਿ ਮੁੜ ਕੇ ਮੇਰੇ ਘਰ ਵੱਲ ਮੂੰਹ ਨਾ ਕਰੇ।"

ਦੂਜੇ ਦਿਨ ਉਸ ਨੇ ਦਸਿਆ ਕਿ ਉਸ ਨੇ ਮੇਰਾ ਸੁਨੇਹਾ ਬਾਬੇ ਨੂੰ ਪਹੁੰਚਾ ਦਿੱਤਾ।

ਮੈਂ ਕਿੰਨੇ ਦਿਨ ਸੋਚਦੀ ਰਹੀ ਕਿ ਅਜਿਹੇ ਲੋਕ ਇਸੇ ਤਰ੍ਹਾਂ ਲੋਕਾਂ, ਖਾਸ ਤੌਰ 'ਤੇ ਔਰਤਾਂ ਨੂੰ ਮੂਰਖ ਬਣਾਉਂਦੇ ਤੇ ਗੁਮਰਾਹ ਕਰਦੇ ਹਨ। ਅੱਜ ਦੇ ਵਿਖਾਵੇ ਦੇ ਯੁਗ ਵਿੱਚ ਇਕ ਦੂਜੇ ਤੋਂ ਅੱਗੇ ਨਿਕਲਣ ਦੀ ਦੌੜ ਤੇ ਤਿੜਕਦੇ-ਟੁਟਦੇ ਰਿਸ਼ਤਿਆਂ ਕਾਰਨ ਤਕਰੀਬਨ ਹਰ ਕੋਈ ਉਲਝਣਾਂ ਤੇ ਚਿੰਤਾਵਾਂ ਵਿੱਚ ਘਿਰਿਆ ਹੋਇਆ ਹੈ। ਇਹ ਲੋਕ ਬੜੇ ਸ਼ਾਤਰ ਦਿਮਾਗ ਦੇ ਹੁੰਦੇ ਹਨ ਤੇ ਕਿਸੇ ਦੀ ਮਾਨਸਕ ਪ੍ਰੇਸ਼ਾਨੀ ਜਾਂ ਕਮਜ਼ੋਰੀ ਨੂੰ ਲੱਭ ਕੇ ਉਸ ਨੂੰ ਕਠਪੁਤਲੀ ਵਾਂਗ ਨਚਾਉਂਦੇ ਹਨ। ਅਜੀਬ ਗੱਲ ਹੈ ਕਿ ਬਾਬੇ ਨੇ ਮੇਰੇ ਨਾਲ ਮੇਰੀ ਕਿਸੇ ਲਿਖਤ ਜਾਂ ਲੇਖ ਦਾ ਜ਼ਿਕਰ ਹੀ ਨਹੀਂ ਕੀਤਾ, ਜਿਸ ਦੀ ਆੜ ਵਿੱਚ ਮੈਨੂੰ ਮਿਲਣ ਆਇਆ ਸੀ। ਬਸ ਕਿਸੇ ਅਖਬਾਰ ਜਾਂ ਮੈਗਜ਼ੀਨ ਵਿਚੋਂ ਮੇਰਾ ਫੋਨ ਨੰਬਰ ਲਿਆ ਤੇ ਪਿਛਲੇ ਜਨਮ ਦਾ ਵਿਛੜਿਆ ਬਾਬਾ 'ਅਪਣੇ ਬੱਚੇ' ਨੂੰ ਮਿਲਣ ਆ ਗਿਆ। ਆਮ ਤੌਰ 'ਤੇ ਕਿਹਾ ਜਾਂਦਾ ਹੈ ਕਿ ਰੱਬ ਬਚਾਵੇ ਇਨ੍ਹਾਂ ਬਾਬਿਆਂ ਤੋਂ ਪਰ ਮੈਂ ਕਹਿੰਦੀ ਹਾਂ, "ਆਪ ਬਚੋ ਇਨ੍ਹਾਂ ਬਾਬਿਆਂ ਤੋਂ ਕਿਉਂਕਿ ਰੱਬ ਨਾਲ ਤਾਂ ਇਹ ਸਿਧੀਆਂ ਗੱਲਾਂ ਕਰਦੇ ਹਨ- ਉਹ ਵੀ ਬਿਨਾ ਟੈਲੀਫੋਨ, ਬਿਨਾ ਮੋਬਾਈਲ ਤੇ ਬਿਨਾ ਵਾਇਰਲੈੱਸ ਤੋਂ।

*98728-98599*

# ਖ਼ੂਨ ਚਿੱਟਾ ਹੋ ਗਿਆ

ਸ਼ਮਸ਼ੇਰ ਸਿੰਘ
ਡਿਪਟੀ ਕੰਟਰੋਲਰ ਵਿੱਤ ਤੇ ਲੇਖਾ (ਰਿਟਾ)

ਇਸ ਯਾਤਰੀ ਨਿਵਾਸ ਸੰਸਾਰ ਵਿੱਚ ਜਦੋਂ ਕੋਈ ਪ੍ਰਾਣੀ ਯਾਤਰਾ ਕਰਨ ਲਈ ਆਉਂਦਾ ਹੈ ਤਾਂ ਇੱਥੇ ਉਸ ਦਾ ਹੋਰਨਾਂ ਜੀਆਂ ਨਾਲ ਮੇਲ ਮੇਲਾ ਹੁੰਦਾ ਹੈ। ਕਿਸੇ ਦਾ ਪੁੱਤ ਬਣਕੇ ਇੱਥੇ ਆਏ ਦਾ ਸਭ ਤੋਂ ਪਹਿਲਾਂ ਇਸ ਦਾ ਮਾਂ ਅਤੇ ਬਾਪ ਨਾਲ ਰਿਸ਼ਤਾ ਬਣਦਾ ਹੈ। ਕੁਦਰਤ ਵਲੋਂ ਬਣਾਏ ਨਿਯਮਾਂ ਅਧੀਨ ਇਨ੍ਹਾਂ ਰਿਸ਼ਤਿਆਂ ਅਤੇ ਸਬੰਧਾਂ ਦੀਆਂ ਡਿਊਟੀਆਂ ਤੇ ਫਰਜ਼ ਅਦਾ ਕਰਨੇ ਆਪ ਮੁਹਾਰੇ ਹੀ ਜ਼ਰੂਰੀ ਹੋ ਜਾਂਦੇ ਹਨ। ਆਪਣੇ ਬੱਚਿਆਂ ਦੀ ਬਿਹਤਰੀ ਲਈ ਮਾਪੇ ਆਪਣੇ ਆਪ ਨੂੰ ਖਤਰੇ ਵਿੱਚ ਪਾਉਣ ਤੋਂ ਗੁਰੇਜ਼ ਨਹੀਂ ਕਰਦੇ। ਇਹ ਠੀਕ ਹੈ ਕਿ ਰੱਬ ਹਰ ਥਾਂ ਤੇ (Omnipresent) ਹੈ। ਇਹ ਵੀ ਕਿਹਾ ਜਾਂਦਾ ਹੈ ਕਿ ਉਹ ਹਰ ਜਗ੍ਹਾ ਨਹੀਂ ਹੋ ਸਕਦਾ ਇਸੇ ਕਰਕੇ ਉਸ ਨੇ ਨੰਨ੍ਹੇ ਬੱਚਿਆਂ ਦੀ ਦੇਖ ਰੇਖ ਲਈ ਮਾਵਾਂ ਬਣਾਈਆਂ ਹਨ। (God cannot be everywhere that is why He has made mothers to look after their infants) ਬੱਚਾ ਜਦੋਂ ਰਾਤ ਨੂੰ ਬੀਮਾਰ ਹੋਵੇ ਤਾਂ ਮਾਂ ਸਾਰੀ ਰਾਤ ਨਹੀਂ ਸੌਂਦੀ। ਬੱਚੇ ਦੀ ਬੀਮਾਰੀ ਦਾ ਦੁੱਖ ਮਾਂ ਨੂੰ ਵੀ ਬੀਮਾਰ ਬੱਚੇ ਜਿੰਨਾ ਹੀ ਹੁੰਦਾ ਹੈ, ਭਾਵੇਂ ਆਪ ਉਹ ਸਰੀਰਕ ਤੌਰ 'ਤੇ ਬੀਮਾਰ ਨਹੀਂ ਹੁੰਦੀ। ਮਾਂ ਦੇ ਲਾਡ-ਪਿਆਰ ਵਿੱਚ ਭਿੱਜੇ ਬੱਚੇ ਇਕ ਦੂਜੇ ਨੂੰ ਕਹਿੰਦੇ ਹਨ 'ਮਾਂ ਮੇਰੀ ਹੈ, ਮਾਂ ਮੇਰੀ ਹੈ'।

ਬੱਚਿਆਂ ਨੂੰ ਪਾਲ ਕੇ ਪੜ੍ਹਾ ਲਿਖਾ ਕੇ ਜਵਾਨ ਕਰਕੇ ਆਬਾਦ ਕਰਨਾ ਮਾਂ ਬਾਪ ਦੀ ਜ਼ਿੰਮੇਵਾਰੀ ਹੁੰਦੀ ਹੈ। ਇਹ ਇਕ ਬਹੁਤ ਔਖਾ ਕੰਮ ਹੋ ਗਿਆ ਹੈ। ਬੜੀ ਲੰਬੀ ਕ੍ਰਿਆ ਅਤੇ ਮਿਹਨਤ ਹੈ। ਇਕ ਨੌਕਰ ਨੇ ਰਾਜੇ ਦੇ ਪੁੱਤਰ ਵਰਗਾ ਰਬੜ ਦਾ ਪੁਤਲਾ ਬਣਾ ਕੇ ਰਾਜੇ ਦੀ ਹਾਜ਼ਰੀ ਵਿੱਚ ਡੂੰਘੇ ਪਾਣੀ ਵਿੱਚ ਸੁੱਟ ਦਿੱਤਾ। ਪੁੱਤਰ ਨੂੰ ਪਾਣੀ ਵਿੱਚ ਡਿਗਦਾ ਦੇਖ ਕੇ, ਰਾਜਾ ਇਕ ਦਮ ਛਾਲ ਮਾਰਕੇ ਉਸ ਨੂੰ ਬਾਹਰ ਕੱਢ ਲਿਆਇਆ। ਹੋਰ ਕਿਸੇ ਨੂੰ ਇਹ ਕੰਮ ਕਰਨ ਲਈ ਕਹਿਣ ਨੂੰ ਜਿਹੜਾ ਸਮਾਂ ਜਾਇਆ ਹੋਣਾ ਸੀ, ਉਹ ਰਾਜੇ ਨੇ ਨਹੀਂ ਕੀਤਾ। ਕਿਸੇ ਚੰਡਾਲ ਇਸਤ੍ਰੀ ਦੇ ਕਹਿਣ ਤੇ ਇਕ ਕਲਜੁਗੀ ਪੁੱਤਰ ਆਪਣੀ ਮਾਂ ਦਾ ਕਲੇਜਾ ਕੱਢ ਕੇ ਲਈ ਜਾਂਦਾ ਠੋਕਰ ਖਾ ਕੇ ਡਿੱਗ ਗਿਆ। ਮਾਂ ਦੇ ਕਲੇਜੇ ਵਿਚੋਂ ਆਵਾਜ਼ ਆਈ, "ਓਹ! ਮੈਂ ਮਰਜਾਂ ਪੁੱਤ ਤੇਰੇ ਕਿਤੇ ਸੱਟ ਤਾਂ ਨਹੀਂ ਲੱਗੀ?" ਇਸ ਤਰ੍ਹਾਂ ਦੀਆਂ ਮੋਹ ਮਮਤਾ ਦੀਆਂ ਤੰਦਾਂ ਇਸ ਸੰਸਾਰ ਵਿੱਚ ਮੁੱਢ ਕਦੀਮ ਤੋਂ ਹੀ ਚਲੀਆਂ ਆ ਰਹੀਆਂ ਹਨ। ਕਹਿੰਦੇ ਨੇ ਕਿ ਨਹੁੰਆਂ ਤੋਂ ਮਾਸ ਅੱਡ ਨਹੀਂ ਹੁੰਦਾ। ਪ੍ਰਾਕ੍ਰਿਤੀ ਅਨੰਤ ਹੈ, ਜਿੰਨਾ ਅਸੀਂ ਇਸਨੂੰ ਜਾਣਦੇ ਹਾਂ ਉਹ ਕਾਫੀ ਨਹੀਂ ਹੈ।

ਅੱਜ ਦਾ ਇਨਸਾਨ ਕੁਦਰਤ ਤੋਂ ਦੂਰ ਹੁੰਦਾ ਜਾ ਰਿਹਾ ਹੈ। ਸੁਸਾਇਟੀ ਟੁੱਟ ਰਹੀ ਹੈ। ਅੱਜ ਦੀ ਨੌਜਵਾਨ ਪੀੜ੍ਹੀ ਨੂੰ ਕਿਸੇ ਭਲੇ ਪਾਸੇ ਲਾਉਣਾ ਅਕਸਰ ਇਕ ਕਸ਼ਟ ਭਰਿਆ ਕੰਮ ਹੋ ਗਿਆ ਹੈ। ਬੁਰੇ ਕੰਮ ਲਈ ਹਰ ਕੋਈ ਝੱਟ ਤਿਆਰ ਹੋ ਜਾਂਦਾ ਹੈ। ਉਸ ਤੋਂ ਰੋਕਣਾ ਇਕ ਸਮੱਸਿਆ ਬਣਦੀ ਜਾ ਰਹੀ ਹੈ। ਸਮੇਂ ਦੀ ਚਾਲ ਇਸ ਤਰ੍ਹਾਂ ਦੀ ਹੋ ਗਈ ਹੈ ਕਿ ਅੱਜ ਤੋਂ ਮਾਪੇ ਸਕੂਲਾਂ ਕਾਲਜਾਂ ਵਿੱਚ ਜਾ ਕੇ ਅਧਿਆਪਕਾਂ ਨੂੰ ਤਾਂ ਕਹਿੰਦੇ ਹਨ ਕਿ ਉਨ੍ਹਾਂ ਦੇ ਲਾਡਲਿਆਂ ਨੂੰ ਮਾੜੀਆਂ ਆਦਤਾਂ ਅਤੇ ਨਸ਼ਿਆਂ ਤੋਂ ਰੋਕਿਆ ਜਾਵੇ। ਆਪ ਉਹ ਆਪਣਿਆਂ ਨੂੰ ਐਸਾ ਕਹਿਣ ਦਾ ਹੌਸਲਾ ਘੱਟ ਹੀ ਕਰਦੇ ਹਨ। ਵਾਧੂ ਸਹੂਲਤਾਂ ਦੇ ਕੇ ਉਨ੍ਹਾਂ ਨੂੰ ਖਰਾਬ ਕਰਕੇ, ਆਸਾਂ ਲਾਉਂਦੇ ਹਨ ਕਿ ਉਨ੍ਹਾਂ ਦੀ ਆਪ ਵਿਗਾੜੀ ਹੋਈ ਔਲਾਦ ਉਨ੍ਹਾਂ ਦਾ ਨਾਂ ਰੌਸ਼ਨ ਕਰੇ।

ਕੋਈ ਵਕਤ ਸੀ ਹਿੰਦੂਆਂ ਦਾ ਵਤੀਰਾ ਸ਼ੂਦਰਾਂ ਨਾਲ ਪੈਰਾਂ ਵਿੱਚ ਪਾਈ ਜੁੱਤੀ ਵਰਗਾ ਹੁੰਦਾ ਸੀ। ਅੰਦਰ ਜਾਣ ਲਗਿਆਂ ਜੁੱਤੀ ਬਾਹਰ ਖੋਲ੍ਹ ਦਿੱਤੀ ਜਾਂਦੀ ਹੈ। ਜਿਨ੍ਹਾਂ ਬਜ਼ੁਰਗਾਂ ਨੇ ਆਪਣੇ ਬੱਚਿਆਂ ਨਾਲ ਸੁਹਿਰਦਤਾ ਨਾਲ ਘਾਲਣਾ ਘਾਲੀ ਹੁੰਦੀ ਹੈ ਅੱਜ ਬੁਢਾਪੇ ਵਿੱਚ ਉਨ੍ਹਾਂ ਨਾਲ ਨੌਜਵਾਨਾਂ ਵੱਲੋਂ ਸ਼ੂਦਰਾਂ ਵਾਲਾ ਵਰਤਾਉ ਹੁੰਦਾ ਆਮ ਵੇਖਿਆ ਜਾ ਸਕਦਾ ਹੈ। ਜਦੋਂ ਕਿ ਉਨ੍ਹਾਂ ਦਾ ਹੱਕ ਹੈ ਕਿ ਉਨ੍ਹਾਂ ਨਾਲ ਵਰਤਾਉ ਸਿਰ 'ਤੇ ਬੰਨ੍ਹੀ ਪੱਗ ਵਾਲਾ ਹੋਵੇ। ਹਰ ਕੋਈ ਆਪਣੇ ਹੱਕਾਂ ਦੀ ਦੁਹਾਈ ਦਿੰਦਾ ਦੇਖਿਆ ਜਾ ਸਕਦਾ ਹੈ। ਆਪਣੇ ਫਰਜ਼ਾਂ ਦਾ ਗਿਆਨ ਅਤੇ ਪ੍ਰਵਾਹ ਕੋਈ ਨਹੀਂ। ਬਜ਼ੁਰਗ ਮਾਪਿਆਂ ਤੋਂ ਜਵਾਨਾਂ ਨੂੰ ਅੱਜ ਭਿੱਟ ਚੜ੍ਹਦੀ ਨਜ਼ਰ

ਆਉਂਦੀ ਹੈ। ਅੱਜ ਗਿਆਨ ਬਹੁਤ ਵਧ ਗਿਆ ਹੈ, ਪਰ ਜੀਵਨ ਸੁਖੀ ਨਹੀਂ ਹੋਇਆ। ਪਤਾ ਨਹੀਂ ਨੁਕਸ ਗਿਆਨ ਵਿੱਚ ਹੈ ਜਾਂ ਜੀਵਨ ਵਿੱਚ। ਸ਼ੇਖ ਸਾਅਦੀ ਅਨੁਸਾਰ ਕਮੀਨੇ ਦੀ ਸਾਰੀ ਉਮਰ ਪਾਲਣਾ ਕਰਨ ਦੇ ਬਾਵਜੂਦ ਉਹ ਨਿੱਕੀ ਜਿਹੀ ਗੱਲ 'ਤੇ ਲੜਨ ਨੂੰ ਤਿਆਰ ਹੋ ਜਾਂਦਾ ਹੈ। ਸ਼ੇਖ ਸਾਅਦੀ ਦਾ ਕਹਿਣਾ ਹੈ ਕਿ ਉਸ ਨੇ ਜਿਸ ਨੂੰ ਤੀਰ ਅੰਦਾਜ਼ੀ ਸਿਖਾਈ ਸੀ ਉਸ ਨੇ ਸਭ ਤੋਂ ਪਹਿਲਾਂ ਨਿਸ਼ਾਨਾ ਮੇਰੇ ਤੇ ਹੀ ਕਸਿਆ ਹੈ।

ਲਾਲਚੀ ਬੰਦੇ ਹਲਕੇ ਕੁੱਤੇ ਦੀ ਤਰ੍ਹਾਂ ਹੋ ਜਾਂਦੇ ਹਨ। ਉਹ ਵਫਾਦਾਰੀ ਛੱਡ ਕੇ ਵੱਢਣ ਲੱਗ ਪੈਂਦੇ ਹਨ। ਜਿਹੜੇ ਮਾਪਿਆਂ ਨੇ ਉਨ੍ਹਾਂ ਦੀ ਸੇਵਾ ਕੀਤੀ ਹੁੰਦੀ ਹੈ, ਉਹ ਉਨ੍ਹਾਂ ਦੀ ਵੀ ਪਰਵਾਹ ਨਹੀਂ ਕਰਦੇ। ਇਨਸਾਨ ਵਿੱਚ ਅੱਜ ਦੂਸਰਿਆਂ ਤੋਂ ਹੋਈਆਂ ਗਲਤੀਆਂ ਨੂੰ ਅਣਡਿੱਠ ਕਰਨ ਦੀ ਸਮਰੱਥਾ ਮੁੱਕ ਚੁੱਕੀ ਹੈ। ਸੰਸਾਰ ਵਿੱਚ ਜਦੋਂ ਦੁੱਖ ਵਧਦਾ ਹੈ ਤਾਂ ਹਰ ਕਿਸੇ ਦੇ ਹਿੱਸੇ ਕੁੱਝ ਨਾ ਕੁੱਝ ਜ਼ਰੂਰ ਆਉਂਦਾ ਹੈ। ਵਿਗੜੇ ਹੋਏ ਸੰਬੰਧਾਂ ਵਿੱਚ ਸਾਧਾਰਨ ਲਫਜ਼ ਵੀ ਵਿਅੰਗ ਲੱਗਣ ਲਗ ਪੈਂਦੇ ਹਨ। ਸਾਂਝੇ ਪਰਿਵਾਰ ਅੱਜ ਇਕ ਇਤਿਹਾਸਕ ਘਟਨਾ ਹੀ ਬਣਦੇ ਜਾ ਰਹੇ ਹਨ। ਅੱਜ ਇਕ ਕੰਬਲ ਵਿੱਚ ਦਸ ਫਕੀਰ ਤਾਂ ਸੌਂ ਸਕਦੇ ਹਨ ਪਰ ਦੋ ਰਾਜੇ ਇਕ ਦੇਸ਼ ਵਿੱਚ ਨਹੀਂ ਰਹਿ ਸਕਦੇ ਵਾਲੀ ਗੱਲ ਹੋ ਗਈ ਹੈ। ਮੁਰਝਾਏ ਹੋਏ ਫੁੱਲਾਂ ਦਾ ਗੁਲਦਸਤਾ ਨਹੀਂ ਬਣਦਾ ਇਸ ਲਈ ਉਹ ਬੇਲੋੜੇ ਹੋ ਗਏ ਹਨ।

ਊਠ ਦੀ ਆਦਤ ਹੈ ਕਿ ਉਹ ਆਪਣੇ ਅੰਦਰ ਕਪਟ ਰਖਦਾ ਹੈ, ਮੌਕਾ ਮਿਲਣ ਤੇ ਉਹ ਆਪਣੇ ਮਾਲਕ 'ਤੇ ਵੀ ਹਮਲਾ ਕਰਦਾ ਹੈ। ਇਸੇ ਤਰ੍ਹਾਂ ਗਧੇ ਦੇ ਮਾਲਕ ਨੂੰ ਵੀ ਪਤਾ ਨਹੀਂ ਕਿ ਉਸ ਦਾ ਰਖਿਆ ਹੋਇਆ ਗਧਾ ਕਦੋਂ ਉਸ ਦੇ ਦਲੱਤਾ ਮਾਰ ਦੇਵੇ। ਅੱਜ ਇਸ ਤਰ੍ਹਾਂ ਦਾ ਮਾਹੌਲ ਸਾਡੀ ਸੁਸਾਇਟੀ ਦਾ ਬਣ ਗਿਆ ਹੈ। ਬਜ਼ੁਰਗਾਂ ਦੀ ਹੋ ਰਹੀ ਬੇਪੱਤੀ ਦੀ ਪੁਸ਼ਟੀ ਕਰਦਿਆਂ ਸਰਕਾਰ ਨੇ ਉਨ੍ਹਾਂ ਦੀ ਰੱਖਿਆ ਲਈ ਕਾਨੂੰਨ ਬਣਾ ਦਿੱਤਾ ਹੈ। ਚੰਡੀਗੜ੍ਹ ਪ੍ਰਸ਼ਾਸਨ ਨੇ ਤਾਂ ਇਸ ਕਾਨੂੰਨ ਦੀ ਪਾਲਣਾ ਹਿੱਤ ਇੱਕ ਵਿਸ਼ੇਸ਼ ਸੈਲ ਵੀ ਬਣਾ ਦਿੱਤਾ ਹੈ ਜੋ ਕਿ ਬਜ਼ੁਰਗਾਂ ਦੀ ਉਨ੍ਹਾਂ ਦੇ ਆਪਣੇ ਸਿਰਜਿਆਂ ਹੋਇਆਂ ਦੀਆਂ ਵਧੀਕੀਆਂ ਤੋਂ ਰਾਖੀ ਕਰੇਗਾ। ਕਬਰਾਂ ਵਿਚੋਂ ਦੀਵੇ ਲਿਆਕੇ ਘਰ ਨੂੰ ਰੋਸ਼ਨਾਇਆ ਨਹੀਂ ਜਾ ਸਕਦਾ। ਜਦੋਂ ਰਿਸ਼ਤਿਆਂ ਵਿੱਚ ਕਾਨੂੰਨ ਦੀ ਵਰਤੋਂ ਹੋ ਜਾਏ ਫਿਰ ਰਿਸ਼ਤੇ, ਰਿਸ਼ਤੇ ਨਹੀਂ ਰਹਿੰਦੇ, ਮੁਕੱਦਮੇ ਬਣ ਜਾਂਦੇ ਹਨ। ਕਿਸੇ ਵੀ ਸਰਕਾਰੀ ਹੁਕਮ ਨਾਲ ਦਰਖਤਾਂ ਨੂੰ ਫਲ ਨਹੀਂ ਲੱਗ ਸਕਦੇ। ਮਜ਼ਬੂਰੀ ਅਧੀਨ ਅੱਜ ਬਹੁਤ ਉੱਚੇ ਰੁਤਬਿਆਂ ਤੇ ਕਾਬਜ਼ ਰਹਿ ਚੁੱਕੇ ਬਜ਼ੁਰਗ ਵੀ ਆਪਣੇ ਹੀ ਪਿਆਰ ਨਾਲ ਲਾਏ ਤੇ ਪਾਲੇ ਹੋਏ ਬੂਟਿਆਂ ਦੀ ਛਾਂ ਮਾਣਨ ਦੀ ਬਜਾਏ ਉਨ੍ਹਾਂ ਤੋਂ ਪੈਦਾ ਹੋਏ ਖਤਰੇ ਤੋਂ ਬਚਣ ਲਈ ਕਾਨੂੰਨ ਦਾ ਓਟ ਆਸਰਾ ਲੈਂਦੇ ਦੇਖੇ ਜਾ ਸਕਦੇ ਹਨ। ਜ਼ਿਆਦਾ ਪੜ੍ਹਿਆਂ ਹੋਇਆਂ ਵਿਚ ਇਨਸਾਨੀ ਕਦਰਾਂ ਕੀਮਤਾਂ ਦੀ ਘਾਟ ਅਕਸਰ ਪਾਈ ਜਾਂਦੀ ਹੈ। ਖ਼ੂਨ ਚਿੱਟਾ ਹੋ ਜਾਣ ਕਾਰਨ ਅੱਜ ਉਹ ਆਪਣੀ ਮਾਂ ਨੂੰ ਮਾਂ ਮੇਰੀ ਨਹੀਂ ਕਹਿੰਦੇ ਸਗੋਂ ਮਾਂ ਤੇਰੀ ਹੈ ਕਹਿੰਦੇ ਹਨ।

ਕਿਹਾ ਜਾਂਦਾ ਹੈ ਕਿ ਨੋਟ ਤੁੜਾਇਆ, ਤਾਂ ਗਿਆ। ਮੁੰਡਾ ਵਿਆਹਿਆ, ਤਾਂ ਗਿਆ। ਅੱਜ ਦੀਆਂ ਉਹ ਧੀਆਂ ਜਿਨ੍ਹਾਂ ਨੇ ਨੂੰਹਾਂ ਬਣਨ ਉਪਰੰਤ ਆਪਣੇ ਆਪ ਨੂੰ ਸਹੁਰੇ ਘਰ ਦੇ ਕਲਚਰ ਨੂੰ ਅਪਣਾਇਆ ਹੈ, ਉਹ ਘਰ ਤਾਂ ਸੁਰਗ ਵਰਗੇ ਜਾਂ ਬੇਗਮਪੁਰੇ ਹਨ। ਜ਼ਿਆਦਾਤਰ ਨੂੰਹਾਂ ਤਾਂ ਇਹ ਕਹਿੰਦੀਆਂ ਹਨ ਕਿ ਕਿਉਂਕਿ ਮੇਰੇ ਮਾਂ ਬਾਪ ਤਾਂ ਮੈਂ ਪਿੱਛੇ ਛੱਡ ਆਈ ਹਾਂ, ਮੇਰੇ ਪਤੀ ਦੇ ਮਾਂ ਬਾਪ ਵੀ ਇਸ ਕੋਲ ਨਹੀਂ ਰਹਿਣੇ ਚਾਹੀਦੇ। ਜਿੰਨੀ ਛੇਤੀ ਉਹ ਘਰੋਂ ਨਿਕਲ ਜਾਣ ਚੰਗਾ ਹੈ।

ਇਸ ਕੰਮ ਲਈ ਉਹ ਕ੍ਰਮਕਾਂਡੀ ਅਤੇ ਤਾਂਤਰਿਕਾਂ ਦਾ ਓਟ ਆਸਰਾ ਵੀ ਲੈਂਦੀਆਂ ਦੇਖੀਆਂ ਜਾ ਸਕਦੀਆਂ ਹਨ। ਆਖਰ ਨੂੰ ਆਪਣੇ ਮਿਸ਼ਨ ਵਿੱਚ ਕਾਮਯਾਬ ਹੋ ਜਾਂਦੀਆਂ ਹਨ। ਉਨ੍ਹਾਂ ਨੂੰ ਰੋਕਣ, ਸਮਝਾਉਣ ਵਾਲਾ ਤਾਂ ਕੋਈ ਹੈ ਨਹੀਂ ਕਿਉਂਕਿ ਰਾਮ ਕਹਿ ਗਏ ਨੇ ਕਿ ਕਲਜੁਗ ਵਿੱਚ ਆਦਮੀ ਜ਼ੋਰੋ ਦਾ ਗੁਲਾਮ ਹੋਵੇਗਾ। ਜਿਨ੍ਹਾਂ ਬਜ਼ੁਰਗਾਂ ਨੇ ਸਾਰੀ ਜਿੰਦਗੀ ਦਿਲੋ ਜਾਨ ਨਾਲ ਆਪਣੇ ਪਰਵਾਰ ਦੀ ਸੇਵਾ ਕੀਤੀ ਹੁੰਦੀ ਹੈ, ਉਹ ਆਪਣੀ ਜ਼ਿੰਦਗੀ ਦੇ ਬਕਾਇਆ ਸੁਆਸ ਪਰਵਾਰ ਤੋਂ ਦੂਰ ਬਿਰਧ ਆਸ਼ਰਮਾਂ ਵਿੱਚ ਪੂਰੇ ਕਰ ਰਹੇ ਹਨ।

ਮਾਂ ਬਾਪ ਦੀ ਜਾਇਦਾਦ ਵਿੱਚ ਧੀ, ਪੁੱਤਾਂ ਦਾ ਹੱਕ ਪੱਕਾ ਹੈ। ਪੁੱਤ ਆਪਣੇ ਬਣਾਏ ਮਕਾਨ ਵਿੱਚ ਭਾਵੇਂ ਆਪਣੇ ਮਾਂ, ਬਾਪ ਨੂੰ ਵੜਨ ਦੇਵੇ ਜਾਂ ਨਾ। ਉਨ੍ਹਾਂ ਦਾ ਉਸ ਦੇ ਘਰ ਤੇ ਕੱਚਾ ਹੱਕ ਵੀ ਨਹੀਂ ਰਿਹਾ ਅੱਜ। ਪਤਾ ਨਹੀਂ ਕੀ ਬਣੂ

ਦੁਨੀਆਂ ਦਾ, ਬੱਦਲਾਂ ਨੇ ਆਖਰ ਨੂੰ ਵਿਖਰ ਜਾਣਾ ਹੈ। ਮਿਟ ਜਾਣਾ ਹੈ, ਕੁਦਰਤ ਦਾ ਅਸੂਲ ਹੈ। ਕਿਸੇ ਦਾ ਵੀ ਪ੍ਰਮਾਤਮਾ ਨੇ ਇੱਥੇ ਪੱਕੇ ਤੌਰ ਤੇ ਰਹਿਣ ਦਾ ਪ੍ਰਬੰਧ ਨਹੀਂ ਕੀਤਾ। ਆਪਣੇ ਬਾਬੇ ਦੇ ਬਾਬੇ ਦੇ ਨਾਮ ਤੋਂ ਪਹਿਲਾਂ ਬਜ਼ੁਰਗਾਂ ਦਾ ਨਾਮ ਸ਼ਾਇਦ ਹੀ ਕਿਸੇ ਨੂੰ ਪਤਾ ਹੋਵੇ। ਕੱਫਣ ਨੂੰ ਜੇਬ ਨਹੀਂ ਲਗਦੀ। ਕਈ ਪ੍ਰਸ਼ਨਾਂ ਦੇ ਉੱਤਰ ਬੰਦਿਆਂ ਨੇ ਨਹੀਂ ਸਮੇਂ ਨੇ ਦੇਣੇ ਹੁੰਦੇ ਹਨ। ਬਜ਼ੁਰਗਾਂ ਦੀ ਮਾਰਧਾੜ ਦੀਆਂ ਖਬਰਾਂ ਅੱਜ ਆਮ ਹੋ ਗਈਆਂ ਹਨ। ਭਾਰਤੀ ਸੰਸਕ੍ਰਿਤੀ ਅਨੁਸਾਰ ਤਾਂ 'ਦੁਖ ਸਹਿਨਾ ਮਾਂ ਬਾਪ ਕੇ ਖਾਤਰ ਫਰਜ਼ ਤੋ ਹੈ ਅਹਿਸਾਨ ਨਹੀਂ ਹੈ, ਕਰਜ਼ ਹੈ ਉਨਕਾ ਤੇਰੇ ਸਰ ਪਰ ਭਿਕਸ਼ਾ ਸਾ ਕੋਈ ਦਾਨ ਨਹੀਂ ਹੈ।'

98158-71192

----- 0 -----

**ਸਫਾ 22 ਦਾ ਬਾਕੀ**

ਜਾਨਾਂ ਬਚਾਉਣ ਲਈ ਭਜੇ ਫਿਰਦੇ ਲੋਕ, ਖੂਹ ਵਿੱਚ ਛਾਲਾਂ ਮਾਰਦੇ ਲੋਕ ਜਨਰਲ ਡਾਇਰ ਦੀ ਕੜਕਵੀ ਆਵਾਜ਼ ਉਧਰ ਗੋਲੀ ਚਲਾਓ, ਇਧਰ ਗੋਲੀ ਚਲਾਓ ਤੇ ਫਿਰ ਰਾਤ ਦਾ ਉਹ ਸੁਨਮਸਾਨ ਲਾਸ਼ਾਂ ਨਾਲ ਭਰਿਆ ਹੋਇਆ ਜਲ੍ਹਿਆਂ ਵਾਲਾ ਬਾਗ, ਜਿਸ ਵਿੱਚ ਸਰਦਾਰ ਊਧਮ ਸਿੰਘ ਨੇ ਇਸ ਕਤਲੇਆਮ ਦਾ ਬਦਲਾ ਲੈਣ ਦੀ ਸੰਹੁ ਖਾਧੀ ਤੇ ਫਿਰ ਕਿਵੇ ' ਉਸ ਨੇ ਇਗਲੈਂਡ ਪੁੱਜ ਕੇ ਬ੍ਰਿਟਿਸ਼ ਪਾਰਲੀਆਮੈਂਟ ਵਿੱਚ ਉਡਵਾਇਰ ਨੂੰ ਗੋਲੀਆਂ ਮਾਰ ਕੇ ਹਲਾਕ ਕੀਤਾ। ਏਹ ਸਾਰੇ ਸੀਨ ਇਕ ਫਿਲਮ ਦੀ ਤਰ੍ਹਾਂ ਮੇਰੇ ਦੀਮਾਗ ਵਿੱਚ ਆ ਜਾ ਰਹੇ ਸਨ।

ਜਿਸ ਸੂਰਮੇ ਨੇ, ਜਿਸ ਯੋਧੇ ਨੇ, ਜਿਸ ਮਹਾਂਬਲੀ ਨੇ ਸਾਡੇ ਵਾਸਤੇ ਇਤਨੀ ਵਡੀ ਕੁਰਬਾਨੀ ਕੀਤੀ ਹੋਵੇ, ਅੱਜ ਸਾਨੂੰ ਉਸ ਦੀ ਸਾਬਤ ਸੂਰਤ ਵਾਲੀ ਸ਼ਕਲ ਤੋਂ ਵੀ ਨਫਰਤ ਹੋ ਗਈ, ਉਸ ਮਹਾਨ ਸ਼ਹੀਦ ਦਾ ਹੁਲੀਆ ਹੀ ਵਿਗਾੜ ਕੇ ਰੱਖ ਦਿੱਤਾ। ਏਹਸਾਨ ਫਰਾਮੋਸ਼ੀ ਦੀ, ਅਕ੍ਰਿਤਘਣਤਾ ਦੀ ਹੱਦ ਹੋ ਗਈ। ਹੋਰ ਸਿਤਮ ਦੀ ਗਲ ਵੇਖੋ ਕੱਲ 19 ਅਗਸਤ 2013 ਦੇ ਸੰਪਾਦਕੀ ਵਿੱਚ ਜਸਪਾਲ ਸਿੰਘ ਜੀ ਨੇ ਜੋ ਸਕੂਲਾਂ ਦੇ ਪ੍ਰਿਸੀਪਲਾਂ ਦੀ ਦੀਮਾਗੀ ਹਾਲਤ ਬਿਆਨ ਕੀਤੀ ਹੈ, ਉਹ ਹੋਰ ਵੀ ਖਤਰਨਾਕ ਹੈ, ਉਹ ਕਹਿੰਦੇ ਨੇ, "ਹਮੇ ਐਸੇ ਲੋਗੋ ਸੇ ' ਕੋਈ ਸਰੋਕਾਰ ਨਹੀਂ ਹੈ।" ਲਾਹਨਤ ਹੈ ਐਸੇ ਪ੍ਰਿਸੀਪਲਾਂ 'ਤੇ ਜੋ ਆਪਣੇ ਦੇਸ਼ ਭਗਤਾਂ ਬਾਰੇ ਆਪਣੇ ਸਕੂਲੀ ਬੱਚਿਆਂ ਨੂੰ ਕੁਝ ਦਸਣਾ ਨਹੀਂ ਚਾਹੁੰਦੇ ਜਾਂ ਫਿਰ ਇਸ ਕਰਕੇ ਤਾਂ ਨਹੀਂ ਕਿ ਸਰਦਾਰ ਊਧਮ ਸਿੰਘ ਤੇ ਸਰੰਦਾਰ ਭਗਤ ਸਿੰਘ ਦਾ ਸੰਬੰਧ ਸਿੱਖਾਂ ਨਾਲ ਹੈ? ਸ਼ਹੀਦ ਕਿਸੇ ਇਕ ਕੌਮ ਦੇ ਨਹੀਂ ਹੋਇਆ ਕਰਦੇ। ਉਹ ਸਭ ਦੇ ਸਾਂਝੇ ਹੁੰਦੇ ਹਨ। ਯਾਦ ਕਰੋ, ਸ਼ਹੀਦ ਊਧਮ ਸਿੰਘ ਨੂੰ ਜਦੋਂ ਪੁਛਿਆ ਗਿਆ ਤਾਂ ਊਧਮ ਸਿੰਘ ਨੇ ਆਪਣਾ ਨਾਂ ਰਾਮ ਮੁਹੰਮਦ ਸਿੰਘ ਆਜ਼ਾਦ ਦਸਿਆ ਸੀ। ਹੁਣ ਦਸੋ ਉਧਮ ਸਿੰਘ ਕਿਸ ਕੌਮ ਮਜ਼ਹਬ ਦਾ ਹੋਇਆ। ਇਹ ਊਧਮ ਸਿੰਘ ਦੀ ਦਰਿਆ-ਦਿਲੀ ਹੈ ਕਿ ਉਸ ਨੇ ਆਪਣੇ ਆਪ ਨੂੰ ਸਰਬ ਸਾਂਝੀਵਾਲਤਾ ਦਾ ਪ੍ਰਤੀਕ ਬਣਾਇਆ। ਏਹ ਸ਼ਹਾਦਤ ਉਸ ਨੇ ਸਿਰਫ ਸਿੱਖ ਕੌਮ ਵਾਸਤੇ ਨਹੀਂ, ਪੂਰੇ ਦੇਸ਼ ਵਾਸੀਆਂ ਵਾਸਤੇ ਦਿੱਤੀ ਸੀ, ਤਾਂ ਕੀ ਅੱਜ ਪੂਰੇ ਦੇਸ਼ ਵਾਸੀਆਂ ਦਾ ਫਰਜ਼ ਨਹੀਂ ਬਣਦਾ ਕਿ ਉਸ ਮਹਾਨ ਸ਼ਹੀਦ ਦੇ ਧਰਮ ਮੁਤਾਬਿਕ ਉਸ ਨੂੰ ਸਾਬਤ ਸੂਰਤ ਹੀ ਰਹਿਣ ਦੇਈਏ, ਉਸ ਦਾ ਮਜ਼ਹਬ, ਧਰਮ ਨਾ ਵਿਗਾੜੀਏ। ਕਾਮਰੇਡਾਂ ਨੇ ਵੀ ਸਰਦਾਰ ਭਗਤ ਸਿੰਘ ਦੀ ਟੋਪੀ ਵਾਲੀ ਫੋਟੋ ਹੀ ਛਾਪੀ ਹੈ ਤੇ ਭਗਤ ਸਿੰਘ ਨੂੰ ਨਾਸਤਿਕ ਹੀ ਦਸਿਆ ਹੈ ਜਦ ਕਿ ਜੇਲ੍ਹ ਦੇ ਅੰਦਰ ਭਗਤ ਸਿੰਘ ਸਾਬਤ ਸੂਰਤ ਹੀ ਨਜ਼ਰ ਆ ਰਿਹਾ ਹੈ। ਨਫਰਤ ਨਾਲ ਹਮੇਸ਼ਾ ਘਰ, ਦੇਸ਼ ਬਰਬਾਦ ਹੀ ਹੋਇਆ ਕਰਦੇ ਨੇ। ਇਸ ਲਈ ਆਓ ਸ਼ਹੀਦ ਊਧਮ ਸਿੰਘ ਤੇ ਸ਼ਹੀਦ ਭਗਤ ਸਿੰਘ ਦੀਆਂ ਸਾਬਤ ਸੂਰਤ ਤਸਵੀਰਾਂ ਨੂੰ ਹੀ ਆਪਣੇ ਘਰਾਂ ਵਿੱਚ ਤੇ ਆਪਣੇ ਦਿਲਾਂ ਵਿੱਚ ਸਜਾਈਏ, ਏਹੀ ਉਨ੍ਹਾਂ ਸੂਰਬੀਰਾਂ ਨੂੰ ਸੱਚੀ

-94633-86747

—0—

*ਜਾਗ ਜਾਗ ਹੇ ਪੰਥ ਖਾਲਸਾ ਕਿਉਂ ਤੈਂ ਗੁਰ ਵਿਸਾਰ ਦੀਆ।*
*ਜਿਸਨੇ ਤੇਰੇ ਉਪਰ ਆ ਕੇ ਸੀ ਉੱਤਮ ਉਪਕਾਰ ਕੀਆ॥*

*ਮੜੀ ਮਸਾਣੀ ਪੂਜਨ ਜਾਵੇਂ ਥਾਨੇ ਸੀਤਲਾ ਸੇਵ ਕਰੇਂ॥*
*ਬਾਇ ਸੰਧੂਰ ਸੁਆਹ ਦੇ ਪਿੰਨੇ ਵਿਚ ਚੁਰਸਤੇ ਕਾਇ ਧਰੇਂ॥*

**ਸਵ: ਭਾਈ ਦਿੱਤ ਸਿੰਘ ਗਿਆਨੀ**

# ਵਾਹ! ਓਏ ਸੁਨਾਮ ਵਾਸੀਓ

ਰਣਬੀਰ ਸਿੰਘ

ਸ਼ਹੀਦ ਕੌਮਾਂ ਦਾ ਸਰਮਾਇਆ ਹੁੰਦੇ ਹਨ। ਕੌਮ ਦਾ ਧਨ ਹੁੰਦੇ ਹਨ। ਕੌਮਾਂ ਨੇ ਆਉਣ ਵਾਲੇ ਦਿਨਾਂ ਵਿੱਚ ਸ਼ਹੀਦਾਂ ਦੀਆਂ ਜੀਵਨੀਆਂ ਤੋਂ ਸੇਧ ਲੈਣੀ ਹੁੰਦੀ ਹੈ। ਸ਼ਹੀਦ ਉਹ ਇਨਸਾਨ ਹੁੰਦਾ ਹੈ ਜੋ ਆਪਣੇ ਜੀਉਂਦੇ ਜੀ ਹੀ ਆਪਣਾ ਸਭ ਕੁਝ ਆਪਣੇ ਦੇਸ਼ ਕੌਮ ਦੇ ਲੇਖੇ ਲਾ ਦਿੰਦਾ ਹੈ। ਉਸ ਨੂੰ ਪਤਾ ਹੁੰਦਾ ਹੈ ਕਿ ਮੈਂ ਜਿਸ ਰਸਤੇ 'ਤੇ ਤੁਰਨ ਲਗਾ ਹਾਂ ਉਸ ਰਸਤੇ ਵਿੱਚ ਸਿਵਾਏ ਦੁਖ ਤਕਲੀਫਾਂ ਮੁਸੀਬਤਾਂ ਦੇ ਹੋਰ ਕੁਝ ਨਹੀਂ ਹੈ ਲੇਕਿਨ ਫਿਰ ਵੀ ਉਹ ਇਸ ਰਸਤੇ 'ਤੇ ਤੁਰਨ ਲਗਿਆਂ, ਆਪਣੇ ਪਰਿਵਾਰ, ਆਪਣੇ ਐਸ਼ੋ ਆਰਾਮ ਦਾ ਮੋਹ ਤਿਆਗ ਕੇ ਆਪਣੇ ਦੇਸ਼ ਕੌਮ ਲਈ ਕੁਰਬਾਨ ਹੋਣ ਵਾਸਤੇ ਤੁਰ ਪੈਂਦਾ ਹੈ। ਏਹ ਉਹ ਲੋਕ ਹੁੰਦੇ ਨੇ ਜੋ ਆਪਣੀ ਹਸਤੀ ਨੂੰ ਮਿਟਾ ਕੇ ਦੂਜੇ ਦੀ ਹਸਤੀ ਨੂੰ ਆਬਾਦ ਕਰ ਦਿੰਦੇ ਨੇ। ਆਪਣੀ ਜਿੰਦਗੀ ਨੂੰ ਬਰਬਾਦ ਕਰਕੇ ਦੂਜੇ ਦੀ ਜ਼ਿੰਦਗੀ ਨੂੰ ਆਬਾਦ ਕਰ ਜਾਂਦੇ ਨੇ। ਜਿਵੇਂ ਇਕ ਦੀਵਾ ਆਪਣੇ ਆਪ ਨੂੰ ਜਲਾ ਕੇ ਦੂਜਿਆਂ ਨੂੰ ਰੋਸ਼ਨੀ ਦਿੰਦਾ ਹੈ ਤਾਂ ਕਿ ਹੋਰ ਕੋਈ ਹਨੇਰੇ ਵਿੱਚ ਠੋਕਰਾਂ ਨਾ ਖਾਵੇ, ਟਿਬੇ ਟੋਏ ਵਿੱਚ ਨਾ ਡਿਗੇ, ਮੇਰਾ ਭਾਵੇਂ ਸਾਰਾ ਸਰੀਰ ਸੜ ਜਾਵੇ, ਬਸ ਏਹੀ ਸੋਚ ਹੁੰਦੀ ਹੈ ਇਕ ਸ਼ਹੀਦ ਦੀ, ਉਹ ਆਪਣੇ ਆਪ ਨੂੰ ਦੁਖਾਂ ਵਿੱਚ ਸਾੜ ਕੇ, ਆਪਣੇ ਦੇਸ਼ ਕੌਮ ਨੂੰ ਨਵੀਂ ਰੋਸ਼ਨੀ ਦੇ ਜਾਂਦੇ ਨੇ। ਕਿਸੇ ਸ਼ਾਇਰ ਨੇ ਠੀਕ ਹੀ ਕਿਹਾ ਹੈ ਕਿ "**ਸ਼ਹੀਦੋਂ ਕੀ ਚਿਤਾਓਂ ਪਰ ਲਗੇਂਗੇ ਹਰ ਬਰਸ ਮੇਲੇ, ਵਤਨ ਪੇ ਮਰਨੇ ਵਾਲੋਂ ਕਾ ਯਹੀ ਬਾਕੀ ਨਿਸ਼ਾਂ ਹੋਗਾ**।" ਮੇਰਾ ਇਨ੍ਹਾਂ ਸ਼ਹੀਦਾਂ ਨੂੰ ਸ਼ਤ-ਸ਼ਤ ਪ੍ਰਣਾਮ ਹੈ।

16 ਅਗਸਤ 2013 ਦੇ ਦਿਨ ਮੈਨੂੰ ਸੁਨਾਮ ਸ਼ਹੀਦ ਊਧਮ ਸਿੰਘ ਦੇ ਸ਼ਹਿਰ ਜਾਣ ਦਾ ਮੌਕਾ ਮਿਲਿਆ ਮੈਨੂੰ ਉਥੇ ਸਰਕਾਰੀ ਆਈ.ਟੀ.ਆਈ. ਕੰਮ ਸੀ ਸਰਕਾਰੀ ਆਈ.ਟੀ.ਆਈ. ਦੇ ਗੇਟ ਉਪਰ ਸ਼ਹੀਦ ਊਧਮ ਸਿੰਘ ਜੀ ਦੀ ਫੋਟੋ ਵੇਖ ਕੇ ਮੇਰਾ ਮਨ ਉਸ ਸ਼ਹੀਦ ਦੇ ਪ੍ਰਤੀ ਸ਼ਰਧਾ ਭਾਵਨਾ ਨਾਲ ਭਰ ਗਿਆ। ਕੁਝ ਦੇਰ ਬਾਅਦ ਜਦੋਂ ਮੈਂ ਆਈ.ਟੀ.ਆਈ. ਤੋਂ ਬਾਹਰ ਆਇਆ ਤਾਂ ਮੇਰੀ ਨਿਗਾਹ ਆਈ.ਟੀ.ਆਈ. ਦੇ ਸਜੇ ਪਾਸੇ ਲਗੇ ਇਕ ਕਪੜੇ ਦੇ ਬੈਨਰ 'ਤੇ ਪੈ ਗਈ ਜਿਸ ਵਿੱਚ ਸੁਨਾਮ ਸ਼ਹਿਰ ਦੇ ਹੀ ਸਮਾਜਿਕ ਜਾਂ ਰਾਜਨੀਤਕ ਲੋਕਾਂ ਨੇ ਸ਼ਹੀਦ ਊਧਮ ਸਿੰਘ ਨੂੰ ਸ਼ਰਧਾਜਲੀ ਭੇਟ ਕੀਤੀ ਹੋਈ ਸੀ। ਉਸ ਬੈਨਰ ਵਿੱਚ ਸ਼ਹੀਦ ਊਧਮ ਸਿੰਘ ਦੀ ਫੋਟੋ ਵੇਖ ਕੇ ਮੇਰਾ ਮਨ ਕੁਰਲਾ ਉਠਿਆ। ਜ਼ੰਜੀਰ ਫਿਲਮ ਦੇ ਖਲਨਾਇਕ ਪ੍ਰਾਣ ਵਰਗੀ ਫੋਟੋ! ਤੀਖੀਆਂ ਮੁਛਾਂ, ਟ੍ਰਿਮ ਕੀਤੀ ਹੋਈ ਦਾੜ੍ਹੀ, ਅਜੀਬੋ ਗਰੀਬ ਜੀ। ਪਹਿਲੀ ਨਜ਼ਰ ਵਿੱਚ ਹੀ ਇਸ ਤਰ੍ਹਾਂ ਲੱਗ ਰਿਹਾ ਸੀ ਕਿ ਕਿਸੇ ਗੁੰਡੇ ਗਵਾਰ ਦੀ ਫੋਟੋ ਹੋਵੇ ਤੇ ਥਲੇ ਲਿਖਿਆ ਸੀ ਸ਼ਹੀਦ ਊਧਮ ਸਿੰਘ। ਮੈਂ ਹਕਾ ਬਕਾ ਜਿਹਾ ਖੜਾ ਉਸ ਬੈਨਰ 'ਤੇ ਬਣੀਆਂ ਦੂਜੀਆਂ ਤਸਵੀਰਾਂ ਵੱਲ ਵੇਖਣ ਲੱਗਾ ਜਿਨ੍ਹਾਂ ਵਿੱਚ ਜ਼ਿਆਦਾਤਰ ਸਰਦਾਰਾਂ ਦੀਆਂ ਫੋਟੋਆਂ ਸਨ। ਮੇਰੇ ਮੂਹੋਂ ਅਚਾਨਕ ਨਿਕਲਿਆ, "ਵਾਹ! ਓਏ ਸੁਨਾਮ ਵਾਸੀਓ, ਚੰਗੀ ਸ਼ਰਧਾਜਲੀ ਦਿੱਤੀ ਹੈ ਤੁਸੀਂ ਸ਼ਹੀਦ ਊਧਮ ਸਿੰਘ ਨੂੰ "ਮੇਰੀ ਗਲ ਸੁਣ ਕੇ ਨਾਲ ਖੜੇ ਇਕ ਸਰਦਾਰ ਨੌਜਵਾਨ ਨੇ ਪੁਛਿਆ, "ਤੁਸੀਂ ਕੁਝ ਕਿਹਾ ਜੀ।" ਮੈਂ ਕਿਹਾ "ਬੇਟਾ ਜੀ, ਆਹ ਬੈਨਰ 'ਤੇ ਲਗੀ ਸ਼ਹੀਦ ਊਧਮ ਸਿੰਘ ਦੀ ਫੋਟੋ ਅਸਲੀ ਹੈ ਜਾਂ ਉਹ ਆਈ.ਟੀ.ਆਈ. ਦੇ ਗੇਟ 'ਤੇ ਲਗੀ ਹੋਈ?" ਮੇਰਾ ਸਵਾਲ ਸੁਣ ਕੇ ਉਸ ਨੇ ਇਕ ਨਿਗਾਹ ਬੈਨਰ 'ਤੇ ਮਾਰੀ ਤੇ ਦੂਜੀ ਨਿਗਾਹ ਆਈ.ਟੀ.ਆਈ. ਦੇ ਗੇਟ 'ਤੇ, ਤੇ ਬਿਨਾਂ ਕੋਈ ਜਵਾਬ ਦਿੱਤਿਆ ਅੱਖਾਂ ਨੀਵੀਆਂ ਕਰਕੇ, ਸੱਜੇ ਹੱਥ ਨਾਲ ਆਪਣੀ ਕੁਤਰੀ ਹੋਈ ਦਾੜ੍ਹੀ ਨੂੰ ਖੁਰਚਦਾ ਹੋਇਆ ਤੇ ਪੈਰਾਂ ਨਾਲ ਮਿੱਟੀ ਆਸੇ ਪਾਸੇ ਕਰਦਾ ਹੋਇਆ ਪਾਸੇ ਹਟ ਗਿਆ। ਉਸ ਦੀਆਂ ਅੱਖਾਂ ਵਿੱਚ ਸ਼ਰਮ ਮੈਨੂੰ ਸਾਫ ਨਜ਼ਰ ਆ ਰਹੀ ਸੀ। ਇਤਨੇ ਨੂੰ ਮੇਰੀ ਬਸ ਆ ਗਈ ਤੇ ਮੈਂ ਬੱਸ ਵਿੱਚ ਭਰੇ ਮਨ ਨਾਲ ਸਵਾਰ ਹੋ ਗਿਆ। ਸਾਰੇ ਰਸਤੇ ਵਿੱਚ ਮੇਰੇ ਮਨ ਵਿੱਚ ਜਲ੍ਹਿਆਂ ਵਾਲੇ ਬਾਗ ਦਾ ਸਾਕਾ ਹੀ ਗੂੰਜਦਾ ਰਿਹਾ, ਕਿਵੇਂ ਗੋਲੀਆਂ ਦੀ ਤੜ-ਤੜ,

ਬਾਕੀ ਸਫਾ 21 'ਤੇ

# ਹਿੰਮਤ ਅਤੇ ਹੌਂਸਲੇ ਦਾ ਦੂਜਾ ਨਾਂ ਹੈ ਲੀਲ ਦਿਆਲਪੁਰੀ

*ਇੰਦਰਜੀਤ ਸਿੰਘ*

ਮਨੁੱਖ ਆਪਣੀ ਜ਼ਿੰਦਗੀ ਦੀਆਂ ਕਿੰਨੀਆਂ ਹੀ ਬਸੰਤਾਂ ਦੀਆਂ ਬਹਾਰਾਂ ਮਾਣਦਾ ਹੈ, ਪ੍ਰੰਤੂ ਕਈ ਵਾਰੀ ਜ਼ਿੰਦਗੀ ਵਿੱਚ ਉਸਨੂੰ ਅਜਿਹੇ ਪਲਾਂ ਦਾ ਸਾਹਮਣਾ ਵੀ ਕਰਨਾ ਪੈਂਦਾ ਹੈ ਕਿ ਜ਼ਿੰਦਗੀ ਵਿੱਚ ਇੱਕ ਦਮ ਵੀਰਾਨੀ ਛਾ ਜਾਂਦੀ ਹੈ। ਮਨੁੱਖ ਕਈ ਤਰ੍ਹਾਂ ਦੀ ਮਾਨਸਿਕ ਸੋਚਾਂ ਵਿੱਚ ਘਿਰ ਜਾਂਦਾ ਹੈ। ਪਰ ਕਈ ਮਨੁੱਖ ਜ਼ਿੰਦਗੀ ਵਿੱਚ ਅਨੇਕਾਂ ਦੁੱਖ ਝੱਲ ਕੇ ਹਮੇਸ਼ਾਂ ਚੜ੍ਹਦੀ ਕਲਾ ਵਿੱਚ ਰਹਿੰਦੇ ਹਨ। ਅਜਿਹੇ ਮਨੁੱਖਾਂ ਵਿੱਚੋਂ ਇੱਕ ਨਾਂ ਹੈ ਲੀਲ ਦਿਆਲਪੁਰੀ ਦਾ, ਜਿਸਨੇ ਹਮੇਸ਼ਾਂ ਚੜ੍ਹਦੀ ਕਲਾ ਵਿੱਚ ਹੀ ਰਹਿਣਾ ਸਿੱਖਿਆ ਹੈ।

ਲੀਲ ਨੇ ਸਮਰਾਲਾ ਤੋਂ 4 ਕਿਲੋਮੀਟਰ ਚੰਡੀਗੜ੍ਹ ਰੋਡ ਤੇ ਪਿੰਡ ਦਿਆਲਪੁਰਾ, ਜ਼ਿਲ੍ਹਾ ਲੁਧਿਆਣਾ ਵਿਖੇ ਪਿਤਾ ਸਵ. ਜਸਵੰਤ ਸਿੰਘ ਦੇ ਗ੍ਰਹਿ ਵਿਖੇ ਮਾਤਾ ਕ੍ਰਿਸ਼ਨਾ ਕੌਰ ਦੀ ਕੁੱਖੋਂ ਜਨਮ ਲਿਆ। ਘਰ ਦੀ ਗਰੀਬੀ ਤਾਂ ਉਸਨੂੰ ਵਿਰਸਤ ਵਿੱਚੋਂ ਹੀ ਮਿਲੀ ਸੀ, ਦੂਸਰਾ ਛੋਟੀ ਉਮਰੇ ਹੀ ਇਕ ਹਾਦਸੇ ਵਿਚ "ਲੀਲ" ਦੀ ਸੱਜੀ ਲੱਤ ਪੂਰੀ ਦੀ ਪੂਰੀ ਕੱਟੀ ਗਈ, 80% ਅਪੰਗ ਹੋਣ ਦੇ ਬਾਵਜੂਦ ਵੀ ਬੁਲੰਦ ਹੌਂਸਲੇ ਦਾ ਮਾਲਿਕ ਹੈ, ਉਹ ਕਦੇ ਕਿਸੇ ਦੇ ਤਰਸ ਦਾ ਪਾਤਰ ਨਹੀਂ ਬਣਿਆ। ਉਸਨੇ ਹਮੇਸ਼ਾਂ ਹੀ ਮਿਹਨਤ ਨਾਲ ਰੋਟੀ ਕਮਾ ਕੇ ਖਾਣ ਨੂੰ ਤਰਜ਼ੀਹ ਦਿੱਤੀ ਹੈ। ਉਸ ਵੱਲੋਂ ਲਿਖੀ ਕਵਿਤਾ ਵਿੱਚ ਵੀ ਉਸਨੇ ਅੰਗਹੀਣਾ ਨੂੰ ਪਿਆਰ ਤੇ ਸਤਿਕਾਰ ਦੇਣ ਦੀ ਗੱਲ ਹੀ ਕਹੀ ਹੈ :-

"ਕੱਟ ਗਈ 'ਲੀਲ' ਦੀ ਲੱਤ<br>
ਤਾਂ ਅੰਗੋਂ ਹੀਣਾ ਹੋਇਆ।<br>
ਇਹ ਕੀ ਭਾਣਾ ਵਰਤਿਆ ਦਿਲ ਡਾਢਾ ਰੋਇਆ।<br>
ਸਾਨੂੰ ਪਿਆਰ ਦਿਉ, ਸਤਿਕਾਰ ਦਿਉ<br>
ਅਸੀਂ ਖੁਸ਼ੀ ਮਨਾਵਾਂਗੇ।<br>
ਸਾਨੂੰ ਬੋਲ ਕੁਬੋਲ ਨਾ ਬੋਲੋ<br>
ਲਾਡਲੇ ਪੁੱਤ ਹਾਂ ਮਾਵਾਂ ਦੇ।"

ਉਸਨੂੰ ਸਾਹਿਤ ਨਾਲ ਬਚਪਨ ਤੋਂ ਹੀ ਲਗਾਅ ਹੋ ਗਿਆ ਸੀ, ਜਦੋਂ ਕੁਝ ਆਪ ਮੁਹਾਰੇ ਅੰਦਰੋਂ ਨਿਕਲਣਾ ਤਾਂ ਕਾਗਜ ਨਾ ਹੋਣ ਦੀ ਸੂਰਤ ਵਿੱਚ ਉਸਨੇ ਕੰਧ 'ਤੇ ਹੀ ਲਿਖ ਲੈਣਾ। ਜਦੋਂ ਮਨ ਅੰਦਰਲਾ ਗਾਇਕ ਉਛਲਣ ਲੱਗਦਾ ਹੈ ਤਾਂ ਉਹ ਸਾਇਕਲ ਚੁੱਕ ਕੇ ਦੂਰ ਖੇਤਾਂ ਵਿੱਚ, ਇਕਾਂਤ ਵਿੱਚ ਜਾ ਕੇ ਉੱਚੀ ਹੇਕ ਲਾ ਕੇ ਆਪਣੇ ਅੰਦਰਲੇ ਗਾਇਕ ਨੂੰ ਸ਼ਾਂਤ ਕਰਦਾ ਹੈ।

ਸਾਹਿਤ ਦੇ ਖੇਤਰ ਵਿੱਚ 'ਲੀਲ' ਕਾਫੀ ਨਾਮਨਾ ਖੱਟ ਚੁੱਕਾ ਹੈ, ਲੀਲ ਨੇ ਜ਼ਿਆਦਾਤਰ ਗੀਤ ਸਾਹਿਤਕ ਹੀ ਲਿਖੇ ਹਨ ਜੋ ਬਕਾਇਦਾ ਤੌਰ 'ਤੇ ਵੱਖ-ਵੱਖ ਮੈਗਜ਼ੀਨਾਂ ਅਤੇ ਅਖ਼ਬਾਰਾਂ ਵਿਚ ਛਪਦੇ ਰਹਿੰਦੇ ਹਨ। ਇਸ ਤੋਂ ਇਲਾਵਾ ਉਸਦੀਆਂ ਮਿੰਨੀ ਕਹਾਣੀਆਂ ਅਤੇ ਲੇਖ ਵੀ ਵੱਖ-ਵੱਖ ਅਖ਼ਬਾਰਾਂ ਵਿੱਚ ਛੱਪਦੇ ਰਹਿੰਦੇ ਹਨ। ਲੀਲ ਦੇ ਲਿਖੇ ਗੀਤਾਂ ਨੂੰ, ਹੈਪੀ ਲਾਪਰਾਂ, ਡਿਊਟ ਜੋੜੀ ਬਲਵੀਰ ਰਾਏ-ਸਬਨਮ ਰਾਏ, ਜੇ.ਐਚ. ਤਾਜਪੁਰੀ, ਜੱਗਾ ਸਲੌਦੀ, ਸੁਖਜਿੰਦਰ ਕੌਰ, ਗੋਗੀ ਘੁਮਾਣ ਅਤੇ ਅਮਨ ਖੰਨਾ ਨੇ ਆਪਣੀਆਂ ਅਵਾਜ਼ਾਂ ਦਿੱਤੀਆਂ ਹਨ।

ਸਮਰਾਲੇ ਇਲਾਕੇ ਵਿੱਚ ਜਿੱਥੇ ਕਿਤੇ ਵੀ ਕੋਈ ਸਾਹਿਤਕ ਸਭਾ ਦੀ ਮੀਟਿੰਗ ਹੁੰਦੀ ਹੈ ਤਾਂ ਉੱਥੇ ਲੀਲ ਆਪਣੀ ਹਾਜ਼ਰੀ ਜਰੂਰ ਭਰਦਾ ਹੈ। ਉਹ ਪੰਜਾਬੀ ਸਾਹਿਤ ਸਭਾ (ਰਜਿ:) ਸਮਰਾਲਾ ਦਾ ਸਰਗਰਮ ਮੈਂਬਰ ਹੈ। ਇਸ ਤੋਂ ਇਲਾਵਾ ਉਹ ਕਈ ਸਮਾਜਿਕ ਜਥੇਬੰਦੀਆਂ ਨਾਲ ਵੀ ਜੁੜਿਆ ਹੋਇਆ ਹੈ। ਫਿਜੀਕਲੀ ਹੈਂਡੀਕੈਪਡ ਐਸੋਸੀਏਸ਼ਨ ਦੀ ਪ੍ਰਮੁੱਖ ਅਹੁਦੇਦਾਰੀ, ਖੂਨਦਾਨੀ, ਸਮਾਜਸੇਵੀ ਆਦਿ ਖੇਤਰ ਵਿਚ ਵੱਖਰਾ ਮੁਕਾਮ ਰੱਖਦਾ ਹੈ। ਉਸ ਅਨੁਸਾਰ ਆਤਮ ਵਿਸ਼ਵਾਸ਼ ਨਾਲ ਹੀ ਮੰਜ਼ਿਲ 'ਤੇ ਪਹੁੰਚਿਆ ਜਾ ਸਕਦਾ ਹੈ। ਉਹ ਮਾਂ ਬੋਲੀ ਪੰਜਾਬੀ ਅਤੇ ਪੰਜਾਬੀ ਸੱਭਿਆਚਾਰ ਲਈ ਪੂਰੀ ਤਰ੍ਹਾਂ ਸੁਹਿਰਦ ਹੋ ਕੇ ਕੰਮ ਕਰਦਾ ਹੈ। ਵਾਤਾਵਰਣ ਨੂੰ ਹਰਾ ਭਰਾ ਰੱਖਣ ਲਈ ਉਸਨੇ ਆਪ

ਬਾਕੀ ਸਫਾ 15 'ਤੇ

## ਬੰਦੀ ਛੋੜ ਸ੍ਰੀ ਗੁਰੂ ਹਰਗੋਬਿੰਦ ਸਾਹਿਬ

*ਸਰਦਾਰ ਪੰਛੀ*

ਮੁੱਠੀ ਮੇਂ ਲੇ ਲੀ ਵਕ਼ਤ ਕੀ ਰਫ਼ਤਾਰ[1] ਆਪ ਨੇ।
ਪਹਿਨੀ ਜੋ ਮੀਰੀ ਪੀਰੀ ਕੀ ਤਲਵਾਰ ਆਪ ਨੇ।
ਸ਼ਕਤੀ ਨ ਬੇਲਗਾਮ[2] ਰਹੇ ਭਗਤੀ ਕੇ ਬਗ਼ੈਰ,
ਪਹਿਲੂ ਬਪਹਿਲੂ[3] ਪਹਿਨ ਲੀ ਤਲਵਾਰ ਆਪ ਨੇ।
ਦੁਸ਼ਮਨ ਸੇ ਕਹਾ ਆਪਨੇ ਤੂੰ ਪਹਿਲੇ ਵਾਰ ਕਰ,
ਪਹਿਲੇ ਨਹੀਂ ਕੀਯਾ ਹੈ ਕਭੀ ਵਾਰ ਆਪ ਨੇ।
ਕਿਸ ਨੇ ਨਿਭਾਏ ਜੰਗ ਮੇਂ ਤਹਿਜ਼ੀਬ[4] ਕੇ ਉਸੂਲ,
ਸਰਕਾਰ ਆਪ ਨੇ ਮੇਰੀ ਸਰਕਾਰ ਆਪ ਨੇ।
ਜੋ ਹੰਸਤੇ ਹੰਸਤੇ ਜਾਨ ਭੀ ਦੇਤੇ ਹੈ ਫ਼ਰਜ਼ ਪਰ,
ਪੈਦਾ ਕੀਯੇ ਵੁਹ ਹਕ[5] ਕੇ ਪਹਿਰੇਦਾਰ ਆਪ ਨੇ।
ਸ਼ਾਹੋਂ ਮੇਂ ਆਪ ਸ਼ਾਹ ਫ਼ਕੀਰੋਂ ਮੇਂ ਥੇ ਫ਼ਕੀਰ,
ਇਸ ਕੋ ਬਨਾਇਆ ਹਿੱਸਾ-ਏ-ਕਿਰਦਾਰ[6] ਆਪ ਨੇ।
ਦਰ ਸੇ ਸਵਾਲੀ ਲੌਟੇ ਤੋ ਭਰ ਭਰ ਕੇ ਝੋਲੀਯਾਂ,
ਭੇਜਾ ਕਭੀ ਨ ਖਾਲੀ ਤਲਬਗਾਰ[7] ਆਪ ਨੇ।
ਮਾਂਗਾ ਥਾ ਏਕ ਬੇਟਾ ਮਗਰ ਪਾ ਗਈ ਵੁਹ ਸਾਤ,
ਚਸ਼ਮ-ਏ-ਕਰਮ[8] ਸੇ ਦੇਖਾ ਜੋ ਦਾਤਾਰ ਆਪ ਨੇ।
ਮਨਜ਼ਿਲ ਦਿਖਾਹੀ ਦੇਤੀ ਹੈ ਮੁਕਤੀ ਕੀ ਸਾਫ਼ ਸਾਫ਼,
ਯੂੰ ਕਰ ਦੀਯਾ ਹੈ ਰਾਸਤਾ ਹਮਵਾਰ[9] ਆਪ ਨੇ।
ਕਲ ਕੋ ਸਜੇਗੀ ਇਸ ਪੇ ਭੀ ਕਲਗ਼ੀ, ਇਸੀ ਲੀਯੇ,
ਸਿਰ ਪਰ ਸਜਾਈ ਕੇਸਰੀ ਦਸਤਾਰ ਆਪ ਨੇ।
ਐ ਬਾਬਾ ਬੁੱਢਾ ਆਪ ਕੇ ਵਰਦਾਨ ਕੋ ਨਮਨ,
ਅਵਤਾਰ ਕੋ ਭੀ ਬਖ਼ਸ਼ਾ ਹੈ ਅਵਤਾਰ ਆਪ ਨੇ।
ਅਬ ਜ਼ਿੰਦਗੀ ਕੇ ਰਾਹ ਮੇਂ ਕੋਈ ਖ਼ਲਲ[10] ਨਹੀਂ,
ਪਲਕੋਂ ਸੇ ਚੁਨ ਲੀਯੇ ਹੈਂ ਸਭੀ ਖ਼ਾਰ[11] ਆਪ ਨੇ।
ਦਸ ਸੂਰਜੋਂ ਕੀ ਬਜ਼ਮ[12] ਕੇ ਸੂਰਜ ਹੈਂ ਆਪ ਭੀ,
ਪਾਇਆ ਹੈ ਆਫ਼ਤਾਬ[13] ਸਾ ਕਿਰਦਾਰ ਆਪ ਨੇ।
ਮਿਲਤੀ ਰਹੇਗੀ ਰੌਸ਼ਨੀ ਸਦੀਯੋਂ ਤਲਕ ਹਮੇਂ।
ਰੌਸ਼ਨ ਜੋ ਕੀ ਹੈ ਮਸ਼ਲ[14]-ਏ-ਈਸਾਰ[15] ਆਪ ਨੇ।
ਲਗ਼ਜ਼ਿਸ਼[16] ਮੇਰੀ ਜ਼ੁਬਾਂ ਮੇਂ ਥੀ ਗੂੰਗਾ ਮੇਰਾ ਕਲਮ,
ਬਖ਼ਸ਼ੀ ਹੈ ਇਨ ਕੋ ਕੁਵਤ[17]-ਏ-ਗੁਫ਼ਤਾਰ[18] ਆਪ ਨੇ।

---

1. ਚਾਲ, ਗਤੀ 2. ਅਨੁਸ਼ਾਸ਼ਨਹੀਣ 3. ਨਾਲ-ਨਾਲ 4. ਸਭਿਅਤਾ 5. ਸਚਾਈ 6. ਚਰਿੱਤਰ 7. ਮੰਗਣ ਵਾਲਾ 8. ਕ੍ਰਿਪਾ ਦ੍ਰਿਸ਼ਟੀ 9. ਪੱਧਰਾ 10. ਰੁਕਾਵਟ 11. ਕੰਡੇ 12. ਸਭਾ 13. ਸੂਰਜ 14. ਮਸਾਲ ਜਗਦੀ ਹੋਈ 15. ਕੁਰਬਾਨੀ 16. ਲੜਖੜਾਹਟ 17. ਸ਼ਕਤੀ 18. ਬੋਲਣਾ

9417091668

---- 0 ----

## ਗੀਤ

*ਕੇਵਲ ਸਿੰਘ ਮਾਣਕਪੁਰੀ*

ਸੱਜੇ ਹੱਥ ਵਾਲਾ ਕੰਗਣ ਕਿਥੇ ਸੁੱਟ ਆਇਐਂ ਚੰਨਾ।
ਕਿਥੇ ਖੇਡਦਾ ਸੀ ਖੇਡਾਂ, ਚੱਲ ਤੇਰੇ ਨਾਲ ਚੱਲਾਂ।
ਬੜੇ ਲੱਗਦੇ ਅਜੀਬ ਤੇਰੇ ਮਨ ਪ੍ਰਚਾਵੇ।
ਤੈਨੂੰ ਦੇਖ ਅਨਜਾਣ ਮੈਨੂੰ ਬੜਾ ਰੰਜ ਆਵੇ।
ਤੇਰੇ ਸੁੰਨੇ ਸੁੰਨੇ ਗੁੱਟਾਂ 'ਤੇ ਗਾਨੇ ਕਿਵੇਂ ਬੰਨ੍ਹਾਂ।
ਸੱਜੇ ਹੱਥ ਦਾ ......................।
ਯਾਦ ਕੰਗਣ ਨਿਸ਼ਾਨੀ ਸਾਡੀ ਧੁਰੋਂ ਚੱਲੀ ਆਈ।
ਤੇਰੇ ਪਿਤਾ ਨੇ ਸੀ ਚੰਨਾ, ਤੇਰੇ ਗੁੱਟ 'ਤੇ ਸਜਾਈ।
ਜੜ ਇਹਦੇ ਵਿੱਚ ਦਿੱਤਾ, ਤੈਨੂੰ ਹੀਰਾ ਅਤੇ ਪੰਨਾ।
ਸੱਜੇ ਹੱਥ ਦਾ ......................।
ਕੱਲਾ ਸਜੇ ਨਾ ਕੰਗਣ, ਹੱਥੀਂ ਸਜੇ ਜੋੜਾ ਜੋੜਾ।
ਵੇ ਤੂੰ ਕੰਗਣ ਗੁਆ ਕੇ, ਕਿੱਡਾ ਮਾਰਿਆ ਈ ਲੋਹੜਾ।
ਤੇਰੀ ਬਾਲੜੀ ਜਿਹੀ ਮੱਤ, ਵੇ ਮੈਂ ਕਿਵੇਂ ਤੇਰੀ ਮੰਨਾਂ।
ਸੱਜੇ ਹੱਥ ਦਾ ......................।
ਕਿਥੇ ਸੁੱਟਿਆ ਈ ਕੰਗਣ, ਮੈਨੂੰ ਦੱਸੀਂ ਉਹ ਕਿਨਾਰਾ।
ਗੰਗਾ ਵੱਗਦੀ ਏ ਨੇੜੇ, ਮੇਰਾ ਬਣੀ ਤੂੰ ਸਹਾਰਾ।
ਦੂਜਾ ਮਾਰਿਆ ਵਗਾਹ ਕੇ, ਬਾਲ ਹੋ ਗਿਆ ਚੁਕੰਨਾ।
ਸੱਜੇ ਹੱਥ ਦਾ ......................।

ਫੋਨ 98140-31071, 99158-45184

# ਸ਼ਹੀਦਾਂ ਦਾ ਪਹਿਰਾ, ਮੱਟੀਆਂ, ਦੀਵੇ ਅਤੇ ਜੋਤਾਂ

ਅਵਤਾਰ ਸਿੰਘ ਮਿਸ਼ਨਰੀ

ਮਹਾਨ ਕੋਸ਼ ਅਨੁਸਾਰ ਸ਼ਹੀਦ ਅਰਬੀ ਦਾ ਸ਼ਬਦ ਹੈ ਜਿਸ ਦਾ ਅਰਥ ਹੈ ਸ਼ਹਾਦਤ ਦੇਣ ਵਾਲਾ, ਗਵਾਹ, ਸਾਕੀ (ਸਾਖੀ) ਅਜਿਹਾ ਕੰਮ ਕਰਨ ਵਾਲਾ ਜਿਸ ਦੀ ਲੋਕ ਸਾਖੀ ਦੇਣ। ਧਰਮਯੁੱਧ ਵਿੱਚ ਜਿਸ ਨੇ ਜੀਵਨ ਅਰਪਿਆ ਹੈ। ਸੋ ਭਾਵ ਹੈ ਸੱਚ, ਪਰਉਪਕਾਰ ਅਤੇ ਇਨਸਾਫ ਦੀ ਖਾਤਰ ਆਪਾ ਕੁਰਬਾਨ ਕਰਨ ਵਾਲਾ ਇਨਸਾਨ ਸ਼ਹੀਦ ਹੈ ਭਾਵੇਂ ਉਹ ਮਰਦ ਹੈ ਜਾਂ ਔਰਤ। ਕੀ ਐਸੇ ਮਹਾਨ ਇਨਸਾਨਾਂ ਦੀਆਂ ਮੜ੍ਹੀਆਂ ਜਾਂ ਮੱਟੀਆਂ ਬਣਾ ਕੇ ਜੋਤਾਂ ਬਾਲਣੀਆਂ ਜਾਂ ਧੂਫਾਂ ਧੁਖਾਈ ਜਾਣੀਆਂ ਗੁਰਮਤਿ ਹਨ? ਹਰਗਿਜ਼ ਨਹੀਂ ਕਿਉਂਕਿ ਗੁਰਮਤਿ ਦਾ ਅਰਥ ਹੈ ਗੁਰੂ ਦੀ ਮਤਿ ਜਾਂ ਸਿਖਿਆ। ਇਸ ਬਾਰੇ ਖੁਲ੍ਹੀ ਵਿਚਾਰ ਇਸ ਪ੍ਰਕਾਰ ਹੈ-

ਸਾਨੂੰ ਪਹਿਲਾਂ ਗੁਰਮਤਿ ਸਿਖਣ ਦੀ ਲੋੜ ਹੈ ਬਾਕੀ ਕਰਮ ਬਾਅਦ ਵਿੱਚ ਹਨ। ਜਿਸ ਬੰਦੇ ਨੇ ਅੰਗ੍ਰੇਜ਼ੀ ਦੀ ਅਲਫਾਬੈੱਟ ਨਹੀਂ ਸਿੱਖੀ ਉਹ ਅੰਗ੍ਰੇਜ਼ੀ ਵਿੱਚ ਲਿਖੇ ਗ੍ਰੰਥ ਜਾਂ ਪੁਸਤਕਾਂ ਕਿਵੇਂ ਪੜ੍ਹ ਵਿਚਾਰ ਤੇ ਸਮਝ ਸਕਦਾ ਹੈ। ਇਵੇਂ ਹੀ ਜਿਸ ਮਾਈ ਭਾਈ ਨੇ ਪੰਜਾਬੀ (ਗੁਰਮੁਖੀ) ਦੀ ਪੈਂਤੀ ਅੱਖਰੀ ਨਹੀਂ ਸਿੱਖੀ ਉਹ ਗੁਰੂ ਗ੍ਰੰਥ ਸਾਹਿਬ, ਮਰਯਾਦਾ, ਫਿਲਾਸਫੀ ਅਤੇ ਇਤਿਹਾਸ ਕਿਵੇਂ ਪੜ੍ਹ, ਵਿਚਾਰ ਅਤੇ ਸਮਝ ਸਕਦਾ ਹੈ? ਸ਼ਹੀਦਾਂ ਦੀਆਂ ਮੜ੍ਹੀਆਂ ਜਾਂ ਮੱਟਾਂ ਬਣਾ ਕੇ ਦੀਵੇ-ਜੋਤਾਂ ਬਾਲਣ ਅਤੇ ਧੂਫਾਂ ਧੁਖਾਉਣ ਆਦਿਕ ਵਾਲੇ ਵਹਿਮ-ਭਰਮ, ਅਨਪੜ੍ਹ, ਢੌਂਗੀ, ਚਾਲਬਾਜ ਅਤੇ ਭੇਖੀ ਸਾਧ ਸੰਤ ਡੇਰੇਦਾਰ ਅਤੇ ਜੋਤਸ਼ੀ ਹੀ ਫੈਲਾ ਕੇ ਭੋਲੀ ਭਾਲੀ ਜਨਤਾ ਨੂੰ ਲੁੱਟ ਰਹੇ ਹਨ।

ਇਹ ਜੋ ਕਹਾਵਤ ਹੈ ਕਿ "ਸ਼ਹੀਦੋਂ ਕੀ ਚਿਤਾਓਂ ਪਰ ਲਗੇਂਗੇ ਹਰ ਵਰਸ ਮੇਲੇ, ਵਤਨ ਪਰ ਮਰਨੇ ਵਾਲੋਂ ਕਾ ਬਾਕੀ ਯਹੀ ਨਿਸ਼ਾਂ ਹੋਗਾ" ਹਰ ਵਰਸ ਮੇਲੇ ਲਗਨ ਤੋਂ ਭਾਵ ਹੈ ਕਿ ਸ਼ਹੀਦਾਂ ਦੇ ਉੱਚੇ-ਸੁੱਚੇ ਅਦਰਸ਼ ਲਈ ਉਨ੍ਹਾਂ ਦੀ ਕੁਰਬਾਨੀ ਤੋਂ ਪ੍ਰੇਰਨਾਂ ਤੇ ਸਿਖਿਆ ਲੈਣ ਲਈ ਇਕੱਠੇ ਹੋਣਾ, ਇਹ ਹੀ ਸ਼ਹੀਦਾਂ ਦਾ ਨਿਸ਼ਾਂ ਭਾਵ ਯਾਦਗਾਰ ਹੁੰਦੀ ਹੈ। ਹਰੇਕ ਧਰਮ ਜਾਂ ਕੌਮ ਦੇ ਆਪੋ ਆਪਣੇ ਸ਼ਹੀਦ ਹਨ ਜੋ ਉਸ ਧਰਮ ਜਾਂ ਕੌਮ ਦੀ ਖਾਤਰ ਸ਼ਹੀਦ ਜਾਂ ਕੁਰਬਾਨ ਹੋਏ। ਉਨ੍ਹਾਂ ਦੇ ਵਾਰਸਾਂ ਨੂੰ ਉਨ੍ਹਾਂ ਦੀ ਮਰਯਾਦਾ ਜਾਂ ਰਹੁ-ਰੀਤ ਅਨੁਸਾਰ ਸ਼ਹੀਦਾਂ ਦੀ ਯਾਦਗਾਰ ਮਨਾ ਕੇ ਉਸ 'ਤੇ ਅਮਲ ਕਰਨਾ ਚਾਹੀਦਾ ਹੈ।

ਆਪਾਂ ਗੱਲ ਗੁਰਮਤਿ ਦੀ ਕਰ ਰਹੇ ਸੀ ਜਿਸ ਦਾ ਸਿੱਖ ਧਰਮ ਨਾਲ ਸਬੰਧ ਹੈ। ਸਿੱਖਾਂ ਨੇ ਸਿੱਖ ਸ਼ਹੀਦਾਂ ਦੀਆਂ ਯਾਦਗਾਰਾਂ ਕਿਵੇਂ ਮਨਾਉਣੀਆਂ ਹਨ? ਇਸ ਬਾਰੇ ਸਾਨੂੰ ਸੋਚਣ ਦੀ ਲੋੜ ਹੈ। ਪੰਜਾਬ ਜੋ ਸ਼ਹੀਦ ਸੂਰਬੀਰ ਯੋਧਿਆਂ ਦੀ ਧਰਤੀ ਹੈ ਜਿੱਥੇ ਵੱਡੇ ਵੱਡੇ ਗੁਰੂ, ਪੀਰ ਅਤੇ ਯੋਧੇ ਪੈਦਾ ਹੋਏ ਜਿਨ੍ਹਾਂ ਦੀ ਧਾਂਕ ਦੁਨੀਆਂ ਭਰ ਵਿੱਚ ਪੈਂਦੀ ਸੀ। ਪੰਜਾਬ ਅਤੇ ਦੁਨੀਆਂ ਭਰ ਦੀ ਹਿਸਟਰੀ ਇਸ ਦੀ ਗਵਾਹ ਹੈ ਪਰ ਅੱਜ ਭੇਖੀ ਸਾਧ ਡੇਰੇਦਾਰਾਂ ਦੀ ਬਦੌਲਤ ਪੰਜਾਬ ਦੇ ਪਿੰਡ ਪਿੰਡ ਖਾਸ ਕਰਕੇ ਦੁਆਬੇ ਦੇ ਇਲਾਕੇ ਵਿੱਚ "ਸ਼ਹੀਦਾਂ ਦੀਆਂ ਮੱਟੀਆਂ" ਬਣਾ ਕੇ, ਡੰਡੇ ਜਾਂ ਪਾਇਪਾਂ ਗੱਡ ਕੇ ਉਪਰ ਹਰੀਆਂ, ਨੀਲੀਆਂ ਜਾਂ ਪੀਲੀਆਂ ਝੰਡੀਆਂ ਲਹਿਰਾ ਕੇ ਅਤੇ ਵੀਰਵਾਰ ਜਾਂ ਕਿਸੇ ਖਾਸ ਦਿਨ ਤੇ ਜਾਂ ਸੰਗ੍ਰਾਂਦ ਵਾਲੇ ਦਿਨ ਉਨ੍ਹਾਂ ਮੱਟਾਂ ਜਿਨ੍ਹਾਂ ਨੂੰ ਸ਼ਹੀਦੀ ਯਾਦਗਾਰਾਂ ਕਿਹਾ ਜਾ ਰਿਹਾ ਹੈ ਓਥੇ ਘਿਓ ਜਾਂ ਤੇਲ ਦੇ ਦੀਵੇ ਜਾਂ ਜੋਤਾਂ ਬਾਲੀਆਂ ਅਤੇ ਧੂਫਾਂ ਧੁਖਾਈਆਂ ਜਾਂਦੀਆਂ ਹਨ। ਓਥੇ ਗੋਲਕਾਂ ਰੱਖ ਕੇ ਭਾੜੇ ਦੇ ਪਾਠ ਕਰਵਾਏ ਜਾ ਰਹੇ ਹਨ। ਜਿਆਦਾ ਤਰ ਅਜਿਹੇ ਗੁਰਮਤਿ ਵਿਰੋਧੀ ਕਰਮਕਾਂਡ ਕਰਨ ਵਾਲੇ ਸਿੱਖ ਪ੍ਰਵਾਰ ਕੇਸ ਕਤਲ ਕਰਵਾਉਂਦੇ, ਨਸ਼ੇ ਅਤੇ ਬ੍ਰਾਹਮਣੀ ਕਰਮਕਾਂਡ ਕਰਦੇ ਹੋਏ ਸਾਧ ਸੰਤ ਡੇਰੇਦਾਰਾਂ ਦੇ ਪੁਜਾਰੀ ਹਨ। ਦੇਖੋ ਸ਼ਹੀਦਾਂ ਨਾਲ ਕੈਸਾ ਅਨਿਆਂ ਹੋ ਰਿਹਾ ਹੈ ਅਤੇ ਉਨ੍ਹਾਂ ਦਾ ਸ਼ਰੇਆਮ ਮੂੰਹ ਚਿੜਾਇਆ ਜਾ ਰਿਹਾ ਹੈ।

ਸਿੱਖ ਧਰਮ ਦੇ ਸ਼ਹੀਦ ਸਾਬਤ ਸੂਰਤ, ਗੁਰਮਤਿ ਦੇ ਧਾਰਨੀ, ਪਰਉਪਕਾਰੀ, ਨਿਮਰਤਾਵਾਨ ਅਤੇ ਗੁਰਬਾਣੀ ਦੇ ਰਸੀਏ ਸਨ। ਦੇਖੋ ਹੋਰ ਲੋਹੜਾ ਕਈ ਪ੍ਰਵਾਰ ਆਪਣੇ ਆਪ ਨੂੰ ਸ਼ਹੀਦਾਂ ਦੇ ਪ੍ਰਵਾਰ ਜਾਂ ਉਨ੍ਹਾਂ ਦੀ ਅੰਸ-ਬੰਸ ਦੇ

ਵਾਰਸ ਦੱਸਦੇ ਹਨ ਪਰ ਆਪ ਬਹੁਤੇ ਸਿਰਾਂ ਤੋਂ ਮੋਨੇ, ਨਸ਼ਈ, ਬ੍ਰਾਹਮਣੀ ਕਰਮਕਾਂਡ ਕਰਨ ਵਾਲੇ ਅਤੇ ਭੇਖੀ ਡੇਰੇ ਦਾਰ ਸਾਧਾਂ ਦੇ ਪੁਜਾਰੀ ਹਨ। ਦੇਖੋ ਦੀਵੇ ਜਾਂ ਜੋਤਾਂ ਵੀ ਸਿਰਕੱਢ ਸ਼ਹੀਦਾਂ ਜਿਵੇਂ ਸ਼ਹੀਦਾਂ ਦੇ ਸਿਰਤਾਜ ਗੁਰੂ ਅਰਜਨ ਸਾਹਿਬ, ਗੁਰੂ ਤੇਗ ਬਹਾਦਰ, ਚਾਰੇ ਸਾਹਿਬਜ਼ਾਦੇ, ਮਾਤਾ ਗੁਜਰੀ, ਬਾਬਾ ਦੀਪ ਸਿੰਘ ਸ਼ਹੀਦ, ਸ਼ਹੀਦ ਭਾਈ ਮਨੀ ਸਿੰਘ ਅਤੇ ਹੋਰ ਸਿਰਕੱਢ ਸ਼ਹੀਦਾਂ ਦੀਆਂ ਯਾਦਗਾਰਾਂ ਤੇ ਜਗਾਉਂਦੇ ਜਾਂ ਬਾਲਦੇ ਹਨ ਪਰ ਇਨ੍ਹਾਂ ਦੀਆਂ ਸ਼ਕਲਾਂ, ਅਕਲਾਂ ਅਤੇ ਕਰਮ ਉਨ੍ਹਾਂ ਮਹਾਨ ਸ਼ਹੀਦਾਂ ਨਾਲ ਨਹੀਂ ਮਿਲਦੇ। ਕਈ ਪ੍ਰਵਾਰ ਮੁਦਤਾਂ ਤੋਂ ਜੋਤਿ ਬਾਬਾ ਦੀਪ ਸਿੰਘ ਸ਼ਹੀਦ ਜਾਂ ਚਾਰ ਸਹਿਬਜ਼ਾਦਿਆਂ ਦੀ ਬਾਲ ਰਹੇ ਹਨ ਪਰ ਪ੍ਰਵਾਰ ਵਿੱਚ ਸਾਬਤ ਸੂਰਤ, ਨਸ਼ਾ ਰਹਿਤ, ਗੁਰਬਾਣੀ ਆਪ ਪੜ੍ਹਨ, ਵਿਚਾਰਨ ਅਤੇ ਧਾਰਨ ਵਾਲਾ ਇੱਕ ਵੀ ਮੈਂਬਰ ਨਹੀਂ, ਇਹ ਕੈਸੀ ਸਿੱਖੀ ਹੈ?

ਕੁਝ ਪੈਸੇ ਵਾਲੇ ਅਮੀਰ ਪ੍ਰਵਾਰ ਤਾਂ ਗੁਰਦੁਆਰਿਆਂ ਦੇ ਵੀ ਮੈਂਬਰ, ਪ੍ਰਧਾਨ ਜਾਂ ਸਕੱਤਰ ਹਨ। ਇਸ ਲਈ ਉਹ ਗੁਰਦੁਆਰਿਆਂ ਵਿੱਚ ਵੀ ਅਜਿਹੇ ਕਰਮਕਾਂਡ ਜਾਂ ਭੇਖੀ ਸਾਧਾਂ ਸੰਤਾਂ ਦੀਆਂ ਬਰਸੀਆਂ ਮਨਾਉਂਦੇ ਜਾਂ ਮਨਾਉਂਣਾ ਚਾਹੁੰਦੇ ਹਨ। ਗੁਰਬਾਣੀ ਦੀ ਸੱਚੀ-ਸੁੱਚੀ ਵਿਚਾਰਧਾਰਾ ਜਾਂ ਸਿੱਖ ਰਹਿਤ ਮਰਯਾਦਾ ਦਾ ਉਨ੍ਹਾਂ ਨੂੰ ਉਕਾ ਹੀ ਗਿਆਨ ਨਹੀਂ ਜਾਂ ਆਪਣੇ ਡੇਰੇਦਾਰਾਂ ਨੂੰ ਖੁਸ਼ ਕਰਨ ਲਈ ਜਾਣਦੇ ਬੁਝਦੇ ਹੋਏ ਵੀ ਕਰੀ ਕਰਾਈ ਜਾ ਰਹੇ ਹਨ। ਜੇ ਕਿਤੇ ਸਬੱਬ ਨਾਲ ਗੁਰਮਤਿ ਦਾ ਧਾਰਨੀ ਪ੍ਰਚਾਰਕ, ਰਾਗੀ, ਗ੍ਰੰਥੀ ਜਾਂ ਕਥਾਕਾਰ ਗੁਰਦੁਆਰੇ ਸ਼ਬਦ ਗੁਰੂ ਦਾ ਪ੍ਰਚਾਰ ਕਰੇ ਤਾਂ ਇਹ ਲੋਕ ਉਸ ਦੇ ਵਿਰੁੱਧ ਜਹਾਦ ਖੜਾ ਕਰ ਦਿੰਦੇ ਹਨ। ਇਸ ਲਈ ਬਹੁਤੇ ਪ੍ਰਚਾਰਕ ਵੀ ਧਨ-ਦੌਲਤ ਅਤੇ ਇਜ਼ਤ ਆਬਰੂ ਲਈ ਇਨ੍ਹਾਂ ਦੇ ਅਧੀਨ ਹੋ ਦਿਨ ਕਟੀ ਕਰੀ ਜਾਂਦੇ ਹਨ।

ਜਦ ਵਿਗਿਆਨ ਇੰਨਾ ਵਿਕਸਤ ਨਹੀਂ ਸੀ, ਆਵਾਜਾਈ, ਪ੍ਰਚਾਰ, ਪਸਾਰ ਅਤੇ ਇਲੈਕਟਰੋਨਿਕ ਮੀਡੀਏ ਦੇ ਸਾਧਨ ਵੀ ਸੀਮਤ ਸਨ ਤਾਂ ਆਮ ਲੋਕਾਂ ਨੂੰ ਇਨ੍ਹਾਂ ਦੀਆਂ ਕਾਰਵਾਈਆਂ ਦਾ ਪਤਾ ਨਹੀਂ ਸੀ ਚਲਦਾ। ਧਰਮ ਅਸਥਾਨਾਂ ਵਿੱਚ ਇਨ੍ਹਾਂ ਦਾ ਹੋਲਡ ਹੋਣ ਕਰਕੇ ਆਮ ਸੰਗਤਾਂ ਨੂੰ ਧਰਮ ਕਰਮ ਤੋਂ ਦੂਰ ਹੀ ਰੱਖਿਆ ਜਾਂਦਾ ਸੀ। ਸੰਗਤ ਨੂੰ ਕੇਵਲ ਸੇਵਾ ਕਰਨ, ਦਸਵੰਧ ਦੇਣ ਅਤੇ ਪਾਠ ਪੂਜਾ ਕਰਾਉਣ ਦੀ ਹੀ ਸਿਖਿਆ ਦਿੱਤੀ ਜਾਂਦੀ ਸੀ। ਡੇਰੇਦਾਰ ਸਿਖਾਉਂਦੇ ਸਨ ਕਿ ਇੰਨੀਆਂ ਮਾਲਾਂ ਫੇਰੋ, ਇੰਨੇ ਪਾਠ ਕਰਵਾਓ ਅਤੇ ਇੰਨੇ ਚਲੀਸੇ ਕੱਟੋ ਤਾਂ ਤੁਸੀਂ ਮਾਲੋ ਮਾਲ ਹੋ ਜਾਓਗੇ, ਤੁਹਾਨੂੰ ਪ੍ਰਲੋਕ ਵਿੱਚ ਫਲਾਨਾ-ਫਲਾਨਾ ਫਲ ਮਿਲੇ ਗਾ, ਤੁਹਾਡੇ ਦੁੱਖ ਦੂਰ ਹੋ ਜਾਣਗੇ ਅਤੇ ਤੁਹਾਨੂੰ ਸਵਰਗਾਂ ਆਦਿਕ ਦੈਵੀ ਥਾਂਵਾਂ ਦੀ ਪ੍ਰਾਪਤੀ ਹੋਵੇਗੀ। ਇਸ ਕਰਕੇ ਬਹੁਤੀਆਂ ਸਿੱਖ ਸੰਗਤਾਂ ਬਲਾਂਈਂਡ ਫੇਥ ਹੋ ਕੇ ਲਾਲਚ ਵੱਸ ਧਰਮ ਪੁਜਾਰੀਆਂ ਦੇ ਅਧੀਨ ਚਲਦੀਆਂ ਹੋਈਆਂ ਬਿਨਾ ਪੜ੍ਹੇ, ਵਿਚਾਰੇ ਅਤੇ ਸਮਝੇ ਪੁਜਾਰੀਆਂ ਜਾਂ ਪ੍ਰਬੰਧਕਾਂ ਦੇ ਕਹੇ ਕਰਮਕਾਂਡ ਕਰੀ ਕਰਾਈ ਜਾਂਦੀਆਂ ਸਨ।

ਅੱਜ ਜ਼ਮਾਨਾ ਬਦਲਿਆ ਤੇ ਵਿਗਿਆਨ ਦੀ ਸਹੂਲਤ ਨਾਲ ਘਰ ਘਰ ਇੰਟ੍ਰਨੈੱਟ ਪਹੁੰਚ ਚੁੱਕਾ ਹੈ ਅਤੇ ਮਿਸ਼ਨਰੀ ਕਾਲਜਾਂ ਤੋਂ ਧਰਮ ਵਿਦਿਆ ਪੜ੍ਹੇ ਪ੍ਰਚਾਰਕ ਵੀ ਪ੍ਰਚਾਰ ਖੇ ਤਰ ਵਿੱਚ ਆ ਚੁੱਕੇ ਹਨ। ਕੁਝ ਗੁਰਦੁਆਰਿਆਂ ਦੇ ਪ੍ਰਬੰਧਕ ਅਤੇ ਸੰਗਤਾਂ ਵੀ ਗੁਰਬਾਣੀ, ਸਿਧਾਂਤ, ਮਰਯਾਦਾ ਅਤੇ ਇਤਿਹਾਸ ਵਿਚਾਰਨ ਲੱਗ ਪਈਆਂ ਹਨ। ਇਸ ਲਈ ਹੁਣ ਡੇਰੇਦਾਰ ਅਤੇ ਉਨ੍ਹਾਂ ਦੇ ਡੇਰਿਆਂ ਨਾਲ ਸਬੰਧਤ ਪ੍ਰਵਾਰ ਘਬਰਾਏ ਹੋਏ ਹਨ। ਜਦ ਉਹ ਕਿਸੇ ਸਵਾਲ ਦਾ ਜਵਾਬ ਗੁਰਮਤਿ ਅਨੁਸਾਰ ਦੇ ਨਹੀਂ ਸਕਦੇ ਤਾਂ ਪ੍ਰਚਾਰਕਾਂ ਜਾਂ ਗ੍ਰੰਥੀਆਂ ਨੂੰ ਧਮਕੀਆਂ ਦੇਣ ਲੱਗ ਜਾਂਦੇ ਹਨ ਜਾਂ ਉਨ੍ਹਾਂ ਤੇ ਕੋਈ ਬੇਹੂਦਾ ਦੋਸ਼ ਲਗਾ ਕੇ ਗੁਰਦੁਆਰੇ ਚੋਂ ਕੱਢ ਦਿੰਦੇ ਹਨ।

ਇਸ ਵੇਲੇ ਪ੍ਰਬੰਧਕਾਂ, ਪ੍ਰਚਾਰਕਾਂ ਤੇ ਸਿੱਖ ਸੰਗਤਾਂ ਨੂੰ ਜਾਗਣ ਅਤੇ ਸ਼ਹੀਦਾਂ ਦੇ ਅਸਲੀ ਮਨੋਰਥ ਨੂੰ ਸਮਝਣ ਅਤੇ ਉਸ ਤੇ ਅਮਲ ਕਰਨ ਦੀ ਲੋੜ ਹੈ। ਖਾਸ ਕਰਕੇ ਸੰਗਤ ਨੂੰ ਸੁਚੇਤ ਹੋਣ ਦੀ ਲੋੜ ਹੈ ਜਿਸ ਦੇ ਪੈਸੇ ਨੂੰ ਧਾਰਮਿਕ ਡੇਰੇਦਾਰ ਜਾਂ ਪ੍ਰਬੰਧਕ ਮਿਸਯੂਜ਼ ਕਰ ਰਹੇ ਹਨ। ਸੰਗਤਾਂ ਦਾ ਪੈਸਾ ਫੋਕੀਆਂ ਚੌਧਰਾਂ, ਪਾਰਟੀਆਂ, ਧਰਮ ਦੇ ਨਾਂ ਤੇ ਚਲਾਏ ਕਰਮਕਾਂਡਾਂ ਅਤੇ ਬੇਲੋੜੀਆਂ ਖਰਚੀਲੀਆਂ ਬਿਲਡਿੰਗਾਂ ਅਤੇ ਅਖੌਤੀ ਸਾਧਾਂ ਅਤੇ ਲੀਡਰਾਂ ਦੀ ਆਓ ਭਗਤ ਸ਼ੁਹਰਤ ਖੱਟਣ ਲਈ ਰੋੜ ਦਿੱਤਾ ਜਾਂਦਾ ਹੈ।

ਕਰਤਾਰ ਦੀ ਰਹਮਤਿ ਨਾਲ ਜੇ ਗੁਰੂ ਦੀ ਸਿਖਿਆ ਤੇ ਚੱਲ ਕੇ ਸੰਗਤਾਂ ਆਪ ਗੁਰਬਾਣੀ ਪੜ੍ਹਨ,ਸੁਣਨ, ਵਿਚਾਰਨ ਅਤੇ ਧਾਰਨ ਕਰਨ ਲੱਗ ਪਈਆਂ ਤਾਂ

ਅਗਿਆਨਤਾ ਵਿੱਚ ਸ਼ਹੀਦਾਂ ਦੀਆਂ ਮੜ੍ਹੀਆਂ ਜਾਂ ਮੱਟੀਆਂ ਬਣਨੀਆਂ ਵੀ ਬੰਦ ਹੋ ਜਾਣਗੀਆਂ ਅਤੇ ਓਥੇ ਬੇ ਲੋੜਾ ਲੱਖਾਂ "ਮਣ ਘਿਓ ਜਾਂ ਤੇਲ" ਜੋਤਾਂ ਜਾਂ ਚਰਾਗਾਂ ਦੇ ਨਾਂ 'ਤੇ ਫੂਕਿਆ ਜਾਣਾ ਵੀ ਬੰਦ ਹੋ ਜਾਵੇਗਾ ਅਤੇ ਸ਼ਹੀਦਾਂ ਦੇ ਪ੍ਰਵਾਰ ਜਾਂ ਉਨ੍ਹਾਂ ਦੇ ਸੰਗੀ ਸਾਥੀ ਵੀ ਸਾਬਤ ਸੂਰਤ ਗੁਰਮਤਿ ਦੇ ਧਾਰਨੀ ਹੋ ਜਾਣਗੇ।

ਸੋ ਗੁਰਮਤਿ ਦੀ ਐਨਕ ਨਾਲ ਗੁਰਬਾਣੀ, ਮਰਯਾਦਾ ਅਤੇ ਸਿੱਖ ਇਤਿਹਾਸ ਦੇ ਸੰਧਰਬ ਵਿੱਚ ਇਸ ਲੇਖ ਨੂੰ ਵਿਚਾਰ ਕੇ ਕਿਹਾ ਜਾ ਸਕਦਾ ਹੈ ਕਿ ਸ਼ਹੀਦਾਂ ਦੀਆਂ ਮੱਟੀਆਂ ਜਾਂ ਮੜ੍ਹੀਆਂ ਬਣਾ ਕੇ ਓਥੇ ਘਿਓ ਜਾਂ ਤੇਲ ਦੇ ਦੀਵੇ ਬਾਲਣੇ, ਧੂਫਾਂ ਧੁਖਾਉਣੀਆਂ ਅਤੇ ਕਰਮਕਾਂਡੀ ਪਾਠ ਕਰਾਉਣੇ ਮਨਮਤਿ ਹੀ ਹਨ। ਇਸ ਸਬੰਧ ਵਿੱਚ ਗੁਰਬਾਣੀ ਦਾ ਉਪਦੇਸ਼ ਹੈ-ਦੂਬਿਧਾ ਨਾ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ॥ ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ ॥ ਘਰ ਭੀਤਰਿ ਘਰੁ ਗੁਰੂ ਦਿਖਾਇਆ ਸਹਜਿ ਰਤੇ ਮਨ ਭਾਈ ॥ (੬੩੪) ਹੋਰ ਵੀ ਫੁਰਮਾਨ ਹੈ-ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥ (੭੪੭) ਸਿੱਖੀ ਤਾਂ ਗੁਰੂ ਦੀ ਸਿਖਿਆ ਤੇ ਚੱਲਣ ਦਾ ਨਾਮ ਹੈ ਨਾ ਕਿ ਡੇਰੇਦਾਰ ਸਾਧਾਂ ਜਾਂ ਆਪੂੰ ਬਣਾਏ ਵੱਡੇ-ਵਡੇਰਿਆਂ ਦੇ ਮਨੌਤੀ ਕਰਮਕਾਂਡ ਕਰੀ ਜਾਣ ਦਾ-ਸਿਖੀ ਸਿਖਿਆ ਗੁਰ ਵੀਚਾਰਿ॥ ਅਤੇ ਗੁਰੂ ਦਾ ਅਸਲੀ ਪਿਆਰਾ ਮਿਤਰ ਸਬੰਧੀ ਸਿੱਖ ਕੌਣ ਹੈ? ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ॥ ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥ ਅਖੀਰ ਤੇ ਆਸ ਕਰਦਾ ਹਾਂ ਕਿ ਜੇ ਗੁਰੂ ਦੀ ਰਹਿਮਤ ਅਤੇ ਸਿਖਿਆ ਸਦਕਾ, ਰੱਬੀ ਗਿਆਨ ਦਾ ਚਰਾਗ ਰੂਪ ਵੱਡਾ ਦੀਵਾ ਹਿਰਦੇ ਵਿੱਚ ਬਲ ਜਾਏ ਤਾਂ ਅਗਿਆਨਤਾ ਵੱਸ ਜਾਂ ਦੇਖਾ-ਦੇਖੀ ਜਾਂ ਪਖੰਡੀ ਸੰਤਾਂ ਦੇ ਕਹੇ ਕਹਾਏ ਮਨਮੱਤਾਂ ਦੇ ਦੀਵੇ ਜਗਣੇ ਜਾਂ ਜਗਾਉਣੇ ਬੰਦ ਹੋ ਜਾਂਦੇ ਹਨ-ਦੀਵਾ ਬਲੈ ਅੰਧੇਰਾ ਜਾਇ॥ (੭੯੧)

ਯਾਦ ਰਹੇ ਕਿ "ਸਿੱਖ ਰਹਿਤ ਮਰਯਾਦਾ" ਅਨੁਸਾਰ ਮੜ੍ਹੀਆਂ, ਮਸਾਣਾਂ, ਮੱਟਾਂ ਜਾਂ ਸ਼ਹੀਦਾਂ ਦੇ ਕਿਸੇ ਵੀ ਅਸਥਾਨ ਉੱਤੇ ਦੀਵੇ ਬਾਲਣੇ, ਜੋਤਾਂ ਜਗਾਉਣੀਆਂ, ਧੂਫਾਂ ਧੁਖਾਉਣੀਆਂ ਅਤੇ ਸਾਧਾਂ ਦੇ ਕਹੇ ਸਮਗਰੀਆਂ ਚੜ੍ਹਾਉਣੀਆਂ

ਬਾਕੀ ਸਫਾ 7 'ਤੇ

# ਛੁਪਿਆ ਦਰਦ

*ਮਨਪ੍ਰੀਤ ਕੌਰ ਭਾਟੀਆ*

"ਅੱਜ ਤਾਂ ਮੈਂ ਮਾਂ ਨੂੰ ਸੱਭ ਕੁੱਝ ਦੱਸ ਦੇਣੈਂ। ਬਸ, ਮੇਰੇ ਤੋਂ ਨਹੀਂ ਹੋਰ ਸਹਿ ਹੁੰਦਾ। ਆਖ਼ਰ ਕਦੋਂ ਤਕ ਬਰਦਾਸ਼ਤ ਕਰਾਂਗੀ ਮੈਂ ਇਹ ਜ਼ੁਲਮ। ਹਾਂ ਸੱਚੀ। ਅੱਜ ਕਹਿ ਦੇਣੈ ਮੈਂ ਮਾਂ ਨੂੰ ਕਿ ਤੇਰਾ ਜਵਾਈ ਤਾਂ ਮੈਨੂੰ ਪੁਛਦਾ ਹੀ ਨਹੀਂ। ਬਸ ਸ਼ਰਾਬ ਤੇ ਸ਼ਬਾਬ ਹੀ ਉਹਦੀ ਨਿਤ ਦੀ ਆਦਤ ਏ। ਇਹੀ ਨਹੀਂ ਜਦ ਤਕ ਉਹ ਮੈਨੂੰ ਦਿਹਾੜੀ 'ਚ ਰੱਜ ਕੇ ਕੁੱਟ ਨਾ ਲਵੇ, ਉਹਨੂੰ ਚੈਨ ਹੀ ਨਹੀਂ ਆਉਂਦਾ। ਬਸ ਇਸ ਵਾਰ ਮੈਂ ਵਾਪਸ ਨਹੀਂ ਜਾਣਾ।" ਅਪਣੇ ਜ਼ਖ਼ਮਾਂ ਨੂੰ ਸਹਿਲਾਉਂਦਿਆਂ ਬੱਸ 'ਚ ਬੈਠਿਆਂ ਪੇਕੇ ਘਰ ਜਾਂਦੀ ਜੀਤੀ ਸਾਰੇ ਰਾਹ ਵਿਚ ਇਹੀ ਸੋਚਦੀ ਰਹੀ।

ਘਰ ਦੀ ਦਹਿਲੀਜ਼ ਪਾਰ ਕਰਦਿਆਂ ਉਸ ਨੇ ਜਿਉਂ ਹੀ ਅਪਣੇ ਹੰਝੂ ਪੂੰਝੇ। ਮਾਂ ਦੀ ਹਾਲਤ ਵੇਖਦਿਆਂ ਉਹ ਫੁੱਟ-ਫੁੱਟ ਕੇ ਰੋ ਪਈ ਤੇ ਭੱਜ ਕੇ ਮਾਂ ਦੇ ਗਲੇ ਜਾ ਲੱਗੀ। ਬੁਖ਼ਾਰ ਨਾਲ ਤਪਦੀ ਤੇ ਬੁਰੀ ਤਰ੍ਹਾਂ ਖੰਘ ਰਹੀ ਉਸ ਦੀ ਮਾਂ ਮਸ਼ੀਨ 'ਤੇ ਕਪੜੇ ਸਿਉਂ ਰਹੀ ਸੀ। ਕੋਲ ਤਿੰਨੇ ਛੋਟੀਆਂ ਭੈਣਾਂ ਬੈਠੀਆਂ ਸਨ। 'ਕਾਸ਼! ਜੇ ਅੱਜ ਮੇਰਾ ਪਿਉ ਜਿਉਂਦਾ ਹੁੰਦਾ ਤਾਂ ਸ਼ਾਇਦ ਮੈਨੂੰ ਇਹ ਦਿਨ ਕਦੇ ਨਾ ਦੇਖਣਾ ਪੈਂਦਾ', ਜੀਤੀ ਮਨ ਹੀ ਮਨ ਬੋਲੀ।

ਜੀਤੀ ਨੂੰ ਆਈ ਦੇਖ ਕੇ ਸੱਭ ਨੂੰ ਚਾਅ ਚੜ੍ਹ ਗਿਆ। ਮਾਂ ਉਸ ਨੂੰ ਚੁੱਪ ਕਰਾਉਂਦਿਆਂ ਬੋਲੀ, "ਕਮਲੀ ਨਾ ਹੋਵੇ ਤਾਂ, ਨਾ ਅੱਗੇ ਨੀਂ ਸੀ ਮੈਂ ਕੰਮ ਕਰਦੀ, ਐਵੇਂ ਰੋਈ ਜਾਂਦੀ ਐ। ਹਾਂ ਸੱਚ, ਤੂੰ ਦੱਸ ਕਿ ਮੇਰੇ ਜਵਾਈ ਦਾ ਕੀ ਹਾਲ ਹੈ? ਉਹ ਆਇਆ ਕਿਉਂ ਨਹੀਂ?" ਮਾਂ ਨੇ ਪ੍ਰਸ਼ਨਾਂ ਦੀ ਝੜੀ ਲਾ ਦਿਤੀ।

"ਮ... ਮਾਂ... ਮਾਂ... ਉਹ ... ਉਨ੍ਹਾਂ ਨੂੰ ਕੰਮ ਸੀ। ਮਾਂ, ਉਹ ਤਾਂ ਬੜੇ ਚੰਗੇ ਨੇ। ਬਸ ਹਰ ਵੇਲੇ ਮੇਰੇ ਸੁਖਾਂ ਦਾ ਈ ਖ਼ਿਆਲ ਰਹਿੰਦੇ ਉਨ੍ਹਾਂ ਨੂੰ।" ਜੀਤੀ ਨੇ ਅਪਣੇ ਹੰਝੂ ਲੁਕੋਂਦਿਆਂ ਮਾਂ ਨੂੰ ਕਿਹਾ। ਮਾਂ ਚਾਈਂ-ਚਾਈਂ ਧੀ ਨੂੰ ਕੁੱਝ ਖੁਆਉਣ ਲਈ ਰਸੋਈ ਵਲ ਵਧੀ। ਭੈਣਾਂ ਉਸ ਦੁਆਲੇ ਚੱਕਰ ਲਾ ਕੇ ਬਹਿ ਗਈਆਂ ਪਰ ਉਹ ਛੇਤੀ ਨਾਲ ਬਾਥਰੂਮ ਵਲ ਵਧੀ ਤੇ ਟੂਟੀ ਖੋਲ ਦਿਆਂ ਹੀ ਉਹਦੀ ਭੁੱਬ ਨਿਕਲ ਗਈ।

## ਹੇ ਨਾਨਕ !
## ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥

ਪੰਡਿਤ ਧਰੇਨਵਰ

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਸ ਪਵਿੱਤਰ ਬਾਣੀ ਨੂੰ ਅੱਜਕੱਲ ਦਾ ਸਮਾਜ ਜੇਕਰ ਸਮਝ ਗਿਆ ਤਾਂ ਸਮਾਜ ਵਿੱਚ ਬਹੁਤ ਕੁਝ ਤਬਦੀਲੀਆਂ ਆ ਸਕਦੀਆਂ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੁਨੀਆਂ ਦੇ ਵੱਖ-ਵੱਖ ਸਥਾਨਾਂ ਉੱਤੇ ਜਾ ਕੇ ਵੱਖ-ਵੱਖ ਸਮਸਿਆਵਾਂ ਤੇ ਬਾਣੀ ਪ੍ਰਗਟ ਕੀਤੀ ਹੈ। ਸਾਰੀ ਬਾਣੀ ਨੂੰ ਸਮਝ ਕੇ ਅਪਨਾਣਾ ਇਸ ਦੁਨੀਆਂ ਦੇ ਲੋਕਾਂ ਤੋਂ ਪਰੇ ਹੈ । ਪਰ ਬਸ ਇਹ ਬਾਣੀ ਜੇਕਰ ਇਸ ਦੁਨੀਆਂ ਦੇ ਲੋਕ ਸਮਝ ਜਾਣ ਤਾਂ ਔਰਤ ਦੀ ਹਾਲਤ ਵਿੱਚ ਬਹੁਤ ਕੁੱਝ ਸੁਧਾਰ ਹੋ ਸਕਦੇ ਹਨ। ਖਾਸ ਕਰਕੇ ਪੰਜਾਬ ਅਤੇ ਹਰਿਆਣਾ ਦੀਆਂ ਔਰਤਾਂ ਦੀ ਹਾਲਤ ਵਿੱਚ। ਕਿਉਂਕਿ ਇਸ ਇਲਾਕੇ ਦੀਆਂ ਔਰਤਾਂ ਪੁਰਸ਼ ਪ੍ਰਧਾਨ ਸਮਾਜ ਦੀ ਸ਼ਿਕਾਰ ਸੱਭ ਤੋਂ ਜਿਆਦਾ ਹੋਈਆਂ ਹਨ ।ਆਧੁਨਿਕ ਕਾਲ ਵਿੱਚ ਪੁਰਸ਼ ਪ੍ਰਧਾਨ ਸਮਾਜ ਔਰਤਾਂ ਨੂੰ ਚਾਰ ਦਿਵਾਰੀ ਦੇ ਵਿੱਚ ਰੱਖ ਕੇ ਸ਼ੋਸ਼ਿਤ ਕਰ ਰਿਹਾ ਹੈ । ਪਹਿਲੇ ਤਾਂ ਔਰਤਾਂ ਨੂੰ ਜਨਮ ਲੈਣ ਤੋਂ ਹੀ ਇਨਕਾਰ ਕਰਕੇ ਭਰੂਣ ਹੱਤਿਆ ਕਰ ਦਿੰਦੇ ਹਨ। ਜੇਕਰ ਗਲਤੀ ਨਾਲ ਜਨਮ ਹੀ ਲੈ ਲਿਆ ਤਾਂ ਕਈ ਕਾਰਣਾਂ ਨਾਲ ਬੇ ਮਰਜੀ ਹੀ ਮਾਰ ਦਿੰਦੇ ਹਨ। ਜੇਕਰ ਫਿਰ ਵੀ ਬੱਚ ਜਾਂਦੀ ਹੈ ਤਾਂ ਅਧਿਕਾਰ ਰਹਿਤ, ਸੰਪਤੀ ਰਹਿਤ ਬਣਾ ਕੇ ਜਿੰਦਗੀ ਭਰ ਪੁਰਸ਼ ਦੀ ਸੇਵਾ ਵਿੱਚ ਲਗਾ ਦਿੰਦੇ ਹਨ । ਚਾਹੇ ਜਿੰਨੀ ਮਰਜੀ ਸੇਵਾ ਕਰਵਾਓ ਪਰ ਇੰਨੀ ਸਾਰੀ ਸੇਵਾ ਦੇਣ ਵਾਲੀ ਔਰਤ ਨੂੰ ਕਮਜੋਰ ਕਹਿਣ ਵਾਲੇ ਪੁਰਸ਼ ਕਿਹੜੀ ਸ਼ਕਤੀ ਦਾ ਦਾਵਾ ਕਰਦੇ ਹਨ? ਆਪਣੇ ਆਪ ਨੂੰ ਅਗਰ ਪੁਰਸ਼ ਤਾਕਤ ਵਾਲਾ ਸਮਝਦਾ ਹੈ ਤਾਂ ਫਿਰ ਉਹ ਪੁਰਸ਼ ਨੂੰ ਔਰਤਾਂ ਦੀ ਤਾਕਤ ਦਾ ਅੰਦਾਜਾ ਹੀ ਨਹੀਂ। ਸੱਭ ਤੋਂ ਜਿਆਦਾ ਅਗਰ ਕੋਈ ਪਰਮ ਸ਼ਕਤੀਸ਼ਾਲੀ ਭਗਵਾਨ ਨੂੰ ਯਾਦ ਕਰਦੇ ਹਨ ਤਾਂ ਉਹ ਔਰਤ ਹੀ ਹੁੰਦੀ ਹੈ। ਗਰਭਵਤੀ ਹੋਣ ਤੋਂ ਲੈ ਕੇ ਜਨਮ ਦੇਣ ਦੇ ਸਮੇਂ ਤੱਕ ਉਹ ਪਰਮ ਸ਼ਕਤੀਸ਼ਾਲੀ ਭਗਵਾਨ ਦਾ ਨਾਂ ਲੈ ਕੇ ਨੌ ਮਹੀਨੇ ਤੱਕ ਦਰਦ ਸਹਿਣ ਵਾਲੀ ਉਸ ਔਰਤ ਦੀ ਸ਼ਕਤੀ ਪੁਰਸ਼ ਕਿਵੇਂ ਜਾਣੇ ਤੇ ਆਖਿਰ ਕਿਵੇਂ ਜਾਣ ਸਕਦਾ ਹੈ? ਇਸ ਲਈ ਔਰਤ ਨੂੰ ਕਮਜੋਰ ਕਹਿ ਕੇ ਪੁਰਸ਼ ਆਪਣੀ ਹੀ ਕਮਜੋਰੀ ਨੂੰ ਸਾਬਤ ਕਰਦਾ ਹੈ ।

ਗੁਰੂ ਨਾਨਕ ਦੇਵ ਜੀ ਦੀ ਇਸ ਬਾਣੀ ਨੂੰ ਹਰ ਇਨਸਾਨ ਜੇਕਰ ਸਮਝ ਜਾਵੇ ਤਾਂ ਕੋਈ ਔਰਤ ਨੂੰ ਕਮਜੋਰ ਨਹੀਂ ਕਹਿ ਸਕਦੇ ਨਾ ਹੀ ਕੋਈ ਔਰਤ ਦੇ ਖਿਲਾਫ ਜੁਰਮ ਕਰੇਗਾ । ਦਿਨ ਵਿੱਚ ਹੀ ਔਰਤ ਨੂੰ ਪਕੜ ਕੇ ਬਲਾਤਕਾਰ ਕਰਨ ਵਾਲੇ ਪੰਜ ਜਾਂ ਛੇ ਪੁਰਸ਼ ਲੋਕਾਂ ਦੀ ਮਰਦਾਨਗੀ 'ਤੇ ਪ੍ਰਸ਼ਨ ਜਰੂਰ ਉੱਠਦਾ ਹੈ। ਪੁਰਸ਼ ਦੀ ਮਰਦਾਨਗੀ 'ਤੇ ਉਦੋਂ ਵੀ ਪ੍ਰਸ਼ਨ ਉਠਦਾ ਹੈ ਜਦੋਂ ਇਹੋ ਜਿਹਾ ਪੁਰਸ਼ ਇਕ ਸਾਲ ਦੇ ਬੱਚੇ ਨਾਲ ਵੀ ਬਲਾਤਕਾਰ ਕਰਣ ਦੀ ਕੋਸ਼ਿਸ਼ ਕਰਦਾ ਹੈ। ਸਵਾਲ ਉਦੋਂ ਵੀ ਉਠਦਾ ਹੈ ਜਦ ਪੁਰਸ਼ ਉਸ ਔਰਤ ਨੂੰ ਕਮਜੋਰ ਕਹਿੰਦਾ ਹੈ ਜਿਸ ਔਰਤ ਨੇ ਉਸ ਨੂੰ ਆਪਣਾ ਦੁੱਧ ਪਿਲਾ ਕੇ ਸ਼ਕਤੀ ਦਿੱਤੀ ਅਤੇ ਖਾਣਾ ਖਿਲਾ ਕੇ ਤੰਦਰੁਸਤ ਬਣਾਇਆ। ਸਵਾਲ ਉਦੋਂ ਵੀ ਉੱਠਦਾ ਹੈ ਜਦ ਇੰਨਸਾਨ, ਭਗਵਾਨ ਦੀ ਬਣਾਈ ਹੋਈ ਦੁਨੀਆਂ ਨੂੰ ਜਾਤ, ਰੰਗ, ਲਿੰਗ ਦੇ ਅਧਾਰ ਤੇ ਸਮਾਜ ਨੂੰ ਕਮਜੋਰ ਬਣਾ ਰੱਖ ਕੇ ਦਿੰਦਾ ਹੈ ।

ਪੁਰਸ਼, ਰਾਜਾ ਮਹਾਰਾਜ ਬਣ ਕੇ ਨਾਸ਼ ਵੀ ਹੋ ਗਿਆ, ਨਾਸ਼ ਹੋ ਗਏ ਉਹ ਵੀ ਜਿਸ ਦੇ ਕੋਲ ਹਾਥੀ ਸੀ, ਸੋਨਾ ਧਨ ਸੀ। ਪਰ ਹੋਇਆ ਨਹੀਂ ਨਾਸ਼ ਉਹ ਇਕ ਹੀ ਪਰਮਾਤਮਾ, ਸਚਾਈ, ਕਰਤਾਧਾਰੀ, ਭੈ ਰਹਿਤ, ਵੈਰਰਹਿਤ, ਅਕਾਲ ਮੂਰਤ, ਜਨਮ ਰਹਿਤ, ਗੁਰੂ ਕ੍ਰਿਪਾ ਕਟਾਸ਼ਧਾਰੀ। ਇਹ ਤਾਂ ਸਦਾ ਹੀ ਰਹੇਗਾ ਕਿਉਂਕਿ ਉਹ ਹੀ ਸ਼ਕਤੀਸ਼ਾਲੀ ਹੈ। ਉਸ ਤੋਂ ਜਿਆਦਾ ਕੋਈ ਸ਼ਕਤੀਸ਼ਾਲੀ ਨਹੀਂ ਹੈ। ਇਹੋ ਜਿਹੇ ਸ਼ਕਤੀਸ਼ਾਲੀ ਪਰਮਾਤਮਾ ਨੂੰ ਹਮੇਸ਼ਾ ਯਾਦ ਕਰਨ ਵਾਲੀ ਔਰਤ ਨੂੰ ਕਮਜੋਰ ਕਹਿਣ ਵਾਲਾ ਪੁਰਸ਼ ਸ਼੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਸਮਝਿਆ ਹੀ ਨਹੀਂ । ਇਸ ਬਾਣੀ ਨੂੰ ਸਮਝ ਕੇ ਔਰਤ ਦਾ ਸਤਿਕਾਰ ਪੁਰਸ਼ ਨੂੰ ਕਰਨਾ ਚਾਹੀਦਾ ਹੈ. ਤਾਂਕਿ ਅਨੇਕ ਰੂਪ ਧਾਰੀ ਔਰਤ ਦਾ ਘੱਟ ਤੋਂ ਘੱਟ ਇਕ ਰੂਪ ਦੇਖ ਸਕਣ। ਭਗਵਾਨ ਦੇ ਰੂਪ ਤਾਂ ਅਨੇਕ

ਹਨ, ਉਹ ਸਾਰੇ ਰੂਪਾਂ ਨੂੰ ਦੇਖਣ ਲਈ ਜੇਕਰ ਇਨਸਾਨ ਵਿਆਕੁਲ ਨਹੀਂ ਹੈ ਤਾਂ ਫਿਰ ਉਹ ਇਨਸਾਨ ਫਿਰ ਕਿਵੇਂ ਔਰਤ ਦੇ ਅਨੇਕ ਰੂਪ ਦੇਖਣ ਲਈ ਵਿਆਕੁਲ ਹੋ ਸਕਦਾ ਹੈ ?

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਔਰਤ ਦੀ ਸ਼ਕਤੀ ਨੂੰ ਪਹਿਚਾਣਿਆ ਸੀ, ਤਾਂ ਹੀ ਔਰਤ ਦੇ ਸਾਹਮਣੇ ਝੁੱਕ ਕੇ ਕਹਿ ਦਿੱਤਾ ਰਾਜੇ ਨੂੰ ਜਨਮ ਦੇਣ ਵਾਲੀ ਔਰਤ ਕਮਜ਼ੋਰ ਨਹੀਂ ਹੋ ਸਕਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਔਰਤ ਦੀ ਸ਼ਕਤੀ ਨੂੰ ਪਹਿਚਾਣਿਆ ਸੀ ਤੱਦ ਹੀ ਉਨ੍ਹਾਂ ਨੇ ਆਪਣੀ ਗੱਦੀ ਦਾ ਵਾਰਿਸ ਬਨਾਉਣ ਤੋਂ ਪਹਿਲਾਂ ਆਪਣੀ ਪਤਨੀ ਦੀ ਸਲਾਹ ਲਈ ਸੀ। ਸਲਾਹ ਇੰਨੀ ਮਾਨਵਿਯਤਾ ਵਾਲੀ ਸੀ ਕਿ ਉਨ੍ਹਾਂ ਨੇ ਆਪਣੇ ਪੁੱਤਰ ਸ੍ਰੀਚੰਦ ਨੂੰ ਛੱਡ ਕੇ ਭਗਵਾਨ ਦੀ ਭਗਤੀ ਵਿੱਚ ਲੀਨ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੱਦੀ ਦਾ ਵਾਰਿਸ ਬਣਾ ਦਿੱਤਾ ਸੀ। ਔਰਤ ਦੀ ਸਲਾਹ ਦੇ ਅਧਾਰ 'ਤੇ ਹੀ ਪੂਰੀ ਦੁਨੀਆਂ ਦੀ ਮਾਨਵਤਾ ਖੜੀ ਹੈ। ਪਰ ਇਹੋ ਜਿਹੀ ਔਰਤ ਨੂੰ ਇੱਜ਼ਤ ਨਾ ਦੇਣ ਵਾਲੇ ਆਧੁਨਿਕ ਕਾਲ ਦਾ ਮਨੁੱਖ ਨਾਸ਼ ਦੇ ਵੱਲ ਚੱਲ ਰਿਹਾ ਹੈ । ਮਾਨਸਿਕ ਰੂਪ ਤੋਂ ਇਨਸਾਨ ਨਾਸ਼ ਹੋ ਚੁੱਕਾ ਹੈ। ਇਸ ਲਈ ਤਾਂ ਉਹ ਭਗਵਾਨ ਨੂੰ ਘੱਟ ਯਾਦ ਅਤੇ ਮਾਇਆ ਨੂੰ ਵੱਧ ਯਾਦ ਕਰਕੇ ਸਿਰਫ ਦਹਿਕ ਰੂਪ ਵਿੱਚ ਘੁੰਮਦਾ ਰਹਿੰਦਾ ਹੈ। ਜੇਕਰ ਮਾਨਸਿਕ ਰੂਪ ਵਿੱਚ ਵੀ ਜੀਣਾ ਹੈ ਤਾਂ ਭਗਵਾਨ ਵਲੋਂ ਬਣਾਈ ਹੋਈ ਹਰੇਕ ਚੀਜ ਨੂੰ ਸਮਾਨ ਰੂਪ ਵਿੱਚ ਦੇਖਣਾ ਪਵੇਗਾ । ਹਜ਼ਾਰਾਂ ਸਾਲਾਂ ਤੋਂ ਔਰਤ ਦੇ ਨਾਲ ਕੀਤਾ ਜਾ ਰਿਹਾ ਜ਼ੁਲਮ ਰੋਕ ਕੇ ਔਰਤਾਂ ਨੂੰ ਸਤਿਕਾਰ ਦੇਣ ਦਾ ਪਾਠ ਸਿੱਖਣਾ ਪਵੇਗਾ ਵਰਨਾ ਸਮਾਂ ਮਨੁੱਖ ਨੂੰ ਇਹੋ ਜਿਹਾ ਪਾਠ ਸਿਖਾਵੇਗਾ ਜੋ ਵਰਣਨ ਯੋਗ ਹੋਵੇਗਾ ।

(ਪੰਡਿਤ ਧਰੇਨਵਰ, ਸਰਕਾਰੀ ਕਾਲਜ-46, ਚੰਡੀਗੜ੍ਹ ਵਿੱਚ ਸਹਾਇਕ ਪ੍ਰੋਫੈਸਰ ਹਨ, ਜੋ ਕਰਨਾਟਕ ਤੋਂ ਹਨ ਪਰ ਉਨ੍ਹਾਂ ਨੇ ਪੰਜਾਬੀ ਭਾਸ਼ਾ ਸਿੱਖ ਕੇ ਅਜੇ ਤੱਕ 11 ਪੰਜਾਬੀ ਕਿਤਾਬਾਂ ਲਿੱਖ ਚੁੱਕੇ ਹਨ ਅਤੇ "ਸ੍ਰੀ ਜਪੁਜੀ ਸਾਹਿਬ", "ਸ੍ਰੀ ਸੁਖਮਨੀ ਸਾਹਿਬ", "ਜ਼ਫ਼ਰਨਾਮਾ" ਕੰਨੜ ਭਾਸ਼ਾ ਵਿੱਚ ਅਨੁਵਾਦ ਕਰ ਚੁੱਕੇ ਹਨ ।)

9988351695

—0—

ਸਫਾ 36 ਦਾ ਬਾਕੀ

ਦਿਲ, ਡਿਸੋਜ਼ਾ ਜੀ ਦੇ ਆਭਾਰੀ ਸਨ ਕਿ ਉਹ ਸਿੱਖ ਕੌਮ ਪ੍ਰਤੀ ਕਿਤਨੀ ਸ਼ਰਧਾ ਰੱਖਦੇ ਸਨ। ਪਰ ਮੀਟਿੰਗ ਖਤਮ ਕਰਨ ਤੋਂ ਪਹਿਲਾਂ ਉਨ੍ਹਾਂ ਇੱਕ ਸਵਾਲ ਹੋਰ ਪੁੱਛਿਆ। ਫਾਦਰ ਡਿਸੋਜ਼ਾ ਤੁਹਾਡੀ ਰਾਏ ਮੈਂ ਜਾਨਣਾ ਚਾਹਾਂਗਾ ਕਿ ਮਹਾਰਾਜੇ ਦੇ ਰਾਜ ਵੇਲੇ ਉਨ੍ਹਾਂ ਦੀ ਕੋਈ ਵਿਦਿਅਕ ਪਾਲਸੀ ਕਿਉਂ ਨਹੀਂ ਸੀ? ਫਾਦਰ ਡਿਸੋਜ਼ਾ ਦਾ ਉੱਤਰ ਸੀ, "ਮਹਾਰਾਜਾ ਸਾਹਿਬ ਇੱਕ ਉੱਚ ਕੋਟੀ ਦੇ ਚਿੰਤਕ ਅਤੇ Genius ਸਨ। ਇਸ ਤੋਂ ਵੱਧ ਉਨ੍ਹਾਂ ਦੀਆਂ State Policies ਬਾਰੇ ਕਹਿਣਾ ਉੱਚਿਤ ਨਹੀਂ ਹੋਵੇਗਾ। ਪਰ ਇਤਿਹਾਸਕਾਰ ਤੇ ਖੋਜੀ ਆਉਣ ਵਾਲੇ ਕੱਲ ਨੂੰ ਇਸ ਤੁਹਾਡੇ ਵਾਲੇ ਸਵਾਲ ਦਾ ਜਵਾਬ ਜਰੂਰ ਢੂੰਢ ਲੈਣਗੇ।"

ਦੋਵੇਂ ਦੋਸਤ ਖੜੇ ਹੋ ਗਏ ਤੇ ਇੱਕ ਦੂਜੇ ਤੋਂ ਵਿਦਾਇਗੀ ਲਿਤੀ ਤੇ ਸ਼ੁਭ ਇਛਾਵਾਂ ਆਖੀਆਂ।

ਪਾਠਕਾਂ ਨੂੰ ਪਹਿਲਾਂ, ਦੱਸਿਆ ਜਾ ਚੁੱਕਿਆ ਹੈ ਕਿ ਪੁਸ਼ਪਾਲ ਦੇ ਪੁਜਾਰੀਆਂ ਨੇ ਪਾਦਰੀ ਐਡਵਿਨ ਡਿਸੋਜ਼ਾ ਨੂੰ ਮਾਰ ਕੁੱਟ ਕੇ ਅਧਮੋਇਆ ਜਿਹਾ ਕਰ ਦਿੱਤਾ ਸੀ। ਥੋੜੀ ਜਿਹੀ ਸਿਹਤ ਠੀਕ ਹੋਣ ਤੋਂ ਬਾਅਦ ਆਪ ਨੇ ਇਥੋਂ ਜਾਣ ਦਾ ਮਨ ਬਣਾ ਲਿਆ। ਇਥੇ ਇਹ ਦੱਸਣਾ ਵੀ ਬਣਦਾ ਹੈ ਕਿ ਐਡਵਿਨ ਡਿਸੋਜ਼ਾ ਦੀ 1914 ਈਸਵੀ ਵਿੱਚ ਅੰਮ੍ਰਿਤਸਰ ਤੋਂ ਬਦਲੀ ਹੋ ਗਈ ਸੀ। ਉਹ 12 ਸਾਲ ਬੰਗਾਲ ਦੇ "ਚੋਵੀ ਪਰਗਨਾ" ਵਿਚਲੇ ਆਦਿਵਾਸੀਆਂ ਵਿੱਚ ਰਹੇ। ਉਸ ਤੋਂ ਬਾਅਦ ਉਹ ਬਰਮਾ, ਗਵਾਲੀਅਰ ਅਤੇ ਰਾਜਸਥਾਨ ਦੇ 'ਸੰਥਾਲ' ਆਦਿਵਾਸੀਆਂ ਦੀ ਸੇਵਾ ਕਰਦੇ ਰਹੇ। ਜਨਵਰੀ-ਫਰਵਰੀ 1953 ਈਸਵੀ ਵਿੱਚ ਆਪ 'ਪੁਸ਼ਪਾਲ' ਵਿੱਚ ਬਦਲ ਕੇ ਆਏ ਸਨ। ਇਥੋਂ ਆਪ ਅੰਡੇਮਾਨ-ਨਿਕੋਬਾਰ ਦੇ ਟਾਪੂਆਂ ਵੱਲ ਚਲੇ ਗਏ। ਇਥੇ ਜਾ ਕੇ ਨਿਕੋਬਾਰ ਦੇ ਇੱਕ ਟਾਪੂ ਉੱਪਰ ਉਨ੍ਹਾਂ ਨੇ ਇੱਕ ਗਿਰਜ਼ਾ-ਘਰ ਬਣਾਉਣਾ ਸ਼ੁਰੂ ਕੀਤਾ ਪਰ ਉਥੋਂ ਦੇ ਆਦਿਵਾਸੀ ਮੰਦਿਰ ਦੇ ਪੁਜਾਰੀਆਂ ਨੇ ਜ਼ਹਿਰੀਲੇ ਤੀਰਾਂ ਨਾਲ ਉਨਾਂ ਨੂੰ ਛੱਲਨੀ ਕਰ ਦਿੱਤਾ। ਇਸ ਤਰ੍ਹਾਂ 78 ਸਾਲ ਦੀ ਉਮਰ ਵਿੱਚ ਪਾਦਰੀ ਐਡਵਿਨ ਡਿਸੋਜ਼ਾ ਇਸ ਸੰਸਾਰ ਨੂੰ ਛੱਡ ਕੇ ਚੱਲ ਬਸੇ।

9417924009

—0—

# ਮਜ਼ਲੂਮ ਦੀ ਰਖਿਆ ਕਰਨਾ ਸਿੱਖਾਂ ਦਾ ਧਰਮ ਰਿਹਾ ਹੈ

ਦਲੀਪ ਸਿੰਘ ਵਾਸਨ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਬਾਣੀ ਅਤੇ ਦਸਮ ਗ੍ਰੰਥ ਵਿੱਚ ਆਈ ਸਿਖਿਆ ਤੋਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਸਿੱਖ ਗੁਰੂ ਸਾਹਿਬਾਂ ਨੇ ਸਿੱਖਾਂ ਨੂੰ ਇਹ ਸਿੱਖਿਆ ਦਿੱਤੀ ਹੈ ਕਿ ਰੱਬ ਨੂੰ ਹਮੇਸ਼ਾਂ ਯਾਦ ਰਖੋ, ਹਾਜ਼ਰ ਨਾਜ਼ਰ ਸਮਝੋ ਅਤੇ ਕੋਈ ਵੀ ਮਾੜਾ ਕਰਮ ਨਾ ਕਰੋ। ਰੱਬ ਹਰ ਵਕਤ ਸਾਡੇ ਨਾਲ ਹੈ ਅਤੇ ਸਾਡੇ ਕਰਮਾਂ ਉਤੇ ਨਜ਼ਰ ਰਖਦਾ ਹੈ ਅਤੇ ਸਾਨੂੰ ਸਜ਼ਾ ਵੀ ਦੇਵੇਗਾ। ਸਾਨੂੰ ਕਿਰਤ ਕਰਨ ਦੀ ਸਲਾਹ ਦਿੱਤੀ ਗਈ ਹੈ ਅਤੇ ਜਦ ਅਸੀਂ ਕਿਰਤ ਕਰਨ ਦੀ ਗੱਲ ਕਰਦੇ ਹਾਂ ਤਾਂ ਇਸ ਦਾ ਮਤਲਬ ਇਹ ਨਿਕਲਦਾ ਹੈ ਕਿ ਅਸੀਂ ਹਰਾਮ ਨਹੀਂ ਖਾਣਾ, ਰਿਸ਼ਵਤ ਨਹੀਂ ਲੈਣੀ, ਗਬਨ ਨਹੀਂ ਕਰਨਾ, ਅਮਾਨਤ ਵਿੱਚ ਖਿਆਨਤ ਨਹੀਂ ਕਰਨੀ, ਘਟ ਨਹੀਂ ਤੋਲਣਾ, ਕਿਸੇ ਦਾ ਪੈਸਾ ਮਾਰਨਾ ਨਹੀਂ ਆਦਿ ਦੀਆਂ ਗੱਲਾਂ ਸਾਨੂੰ ਸਮਝਾ ਦਿੱਤੀਆਂ ਗਈਆਂ ਹਨ। ਸਿੱਖ ਨੂੰ ਇਹ ਵੀ ਆਖ ਦਿੱਤਾ ਗਿਆ ਹੈ ਕਿ ਕਦੀ ਕਦੀ ਲੋੜਵੰਦਾਂ ਦੀ ਸਹਾਇਤਾ ਵੀ ਕਰ ਦਿਆ ਕਰੇ ਪਰ ਐਸੀ ਕਾਰਵਾਈ ਕਦੀ ਨਾ ਕਰੇ ਜਿਸ ਨਾਲ ਮੰਗਤੇ ਪੈਦਾ ਹੋ ਜਾਣ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵਕਤਾਂ ਵਿੱਚ ਸਿੱਖਾਂ ਨੇ ਤਲਵਾਰ ਚੁੱਕ ਲਈ ਸੀ, ਪਰ ਨਾਲ ਹੀ ਸਿੱਖਾਂ ਪਾਸੋਂ ਇਹ ਪਰਣ ਲੈ ਲਿਆ ਗਿਆ ਸੀ ਕਿ ਕਿਸੇ ਵੀ ਸਿੱਖ ਨੇ ਨਿਰਦੋਸ਼ਿਆਂ ਅਤੇ ਕਮਜ਼ੋਰਾਂ ਉਤੇ ਤਲਵਾਰ ਨਹੀਂ ਉਠਾਉਣੀ। ਇਹ ਤਲਵਾਰ ਜ਼ਾਲਮਾਂ ਦਾ ਟਾਕਰਾ ਕਰਨ ਵਾਸਤੇ ਸਿੱਖਾਂ ਨੂੰ ਸੌਂਪੀ ਗਈ ਹੈ।

ਸਿੱਖਾਂ ਪਾਸ ਬਹੁਤਾ ਮਿਥਿਹਾਸ ਨਹੀਂ ਹੈ। ਇਹ ਸਾਰਾ ਇਤਿਹਾਸ ਹੀ ਹੈ ਅਤੇ ਸਿੱਖਾਂ ਦਾ ਇਤਿਹਾਸ ਪੜ੍ਹਨ ਵਾਲੇ ਇਹ ਜਾਣਦੇ ਹਨ ਸਿੱਖਾਂ ਨੇ ਹਮੇਸ਼ਾਂ ਹੀ ਮਜ਼ਲੂਮਾਂ ਦੀ ਰਖਿਆ ਕੀਤੀ ਹੈ। ਸਿੱਖਾਂ ਨੇ ਜ਼ਾਲਮਾਂ ਦਾ ਟਾਕਰਾ ਕੀਤਾ ਹੈ। ਸਿੱਖਾਂ ਨੇ ਇਹ ਸਿਧਾਂਤ ਸਿੱਖਾਂ ਲਈ ਕਈ ਤਕਲੀਫਾਂ ਵੀ ਲੈ ਕੇ ਆਏ ਹਨ। ਕਿਤਨੇ ਸਿੱਖਾਂ ਦੀਆਂ ਸ਼ਹੀਦੀਆਂ ਸਿਰਫ ਇਨ੍ਹਾਂ ਸਿਧਾਂਤਾਂ ਦੀ ਪਾਲਣਾ ਕਾਰਨ ਹੀ ਕੀਤੀਆਂ ਗਈਆਂ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਕਿਤਨੇ ਹੀ ਤਸੀਹੇ ਸਹਿਣੇ ਪਏ ਸਨ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਬਿਨਾ ਕਿਸੇ ਕਸੂਰ ਦੇ ਮੌਤ ਦੀ ਸਜ਼ਾ ਦੇ ਦਿੱਤੀ ਗਈ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਛੋਟੇ ਸਾਬਿਜ਼ਾਦਿਆਂ ਨੂੰ ਜਿਉਂਦਿਆਂ ਹੀ ਨੀਹਾਂ ਵਿੱਚ ਚਿਣ ਦਿੱਤਾ ਗਿਆ ਸੀ। ਅਗਰ ਦੁਨੀਆਂ ਭਰ ਦਾ ਇਤਿਹਾਸ ਪੜ੍ਹੀਏ ਤਾਂ ਇਹ ਫਤਿਹਗੜ੍ਹ ਸਾਹਿਬ ਵਾਲੀ ਘਟਨਾ ਇਤਿਹਾਸ ਦੇ ਕਿਸੇ ਵੀ ਪੰਨੇ ਉਤੇ ਲਿਖੀ ਨਹੀਂ ਮਿਲਦੀ।

ਅਸੀਂ ਸਿੱਖਾਂ ਦੀਆਂ ਸ਼ਹੀਦੀਆਂ ਦੀ ਦਾਸਤਾਨ ਪੜ੍ਹਕੇ ਵਿਆਕੁਲ ਹੋ ਉਠਦੇ ਹਾਂ ਕਿ ਵਕਤ ਦੇ ਹਾਕਮਾਂ ਨੇ ਸਿੱਖਾਂ ਉਤੇ ਕਿਤਨੇ ਹੀ ਜ਼ੁਲਮ ਢਾਏ ਸਨ। ਪਰ ਫਿਰ ਵੀ ਸਿੱਖ ਭਾਈਚਾਰਾ ਅਜ ਵੀ ਕਾਇਮ ਹੈ। ਅੱਜ ਵੀ ਸਿੱਖ ਭਾਈਚਾਰੇ ਦੇ ਲੋਕੀਂ ਚੜ੍ਹਦੀ ਕਲਾ ਵਿੱਚ ਹਨ ਅਤੇ ਇਤਨਾ ਜ਼ੁਲਮ ਬਰਦਾਸ਼ਿਤ ਕਰਨ ਦੇ ਬਾਵਜੂਦ ਇਹ ਅੱਜ ਵੀ ਹਰ ਥਾਂ ਖੁਸ਼ਹਾਲ ਜੀਵਨ ਬਸਰ ਕਰ ਰਹੇ ਹਨ। ਸਿੱਖ ਭਾਈਚਾਰਾ ਆਪਣੀਆਂ ਆਦਤਾਂ ਨਹੀਂ ਛਡਦਾ ਅਤੇ ਇਹੀ ਕਾਰਨ ਹੈ ਕਿ ਉਹ ਹਰ ਵਕਤ ਖੁਸ਼ ਰਹਿ ਸਕਦਾ ਹੈ।

ਸਿੱਖ ਭਾਈਚਾਰੇ ਦੇ ਲੋਕਾਂ ਨੇ ਹਰ ਥਾਂ ਆਪਣਾ ਸਿੱਕਾ ਜਮਾਇਆ ਹੈ ਅਤੇ ਸਿੱਖ ਭਾਈਚਾਰਾ ਖੁਸ਼ਹਾਲ ਜਿੰਦਗੀ ਬਸਰ ਕਰਨ ਦਾ ਆਦੀ ਹੈ। ਸਿੱਖਾਂ ਦੀ ਗਿਣਤੀ ਮਸਾਂ ਚਾਰ ਪੰਜ ਕਰੋੜ ਹੋਵੇਗੀ ਅਤੇ ਇਸ ਨੌਂ ਦਸ ਅਰਬ ਦੀ ਦੁਨੀਆਂ ਵਿੱਚ ਸਿੱਖਾਂ ਦੀ ਸ਼ਾਨ ਕਾਇਮ ਹੈ। ਸਿੱਖ ਭਾਈਚਾਰੇ ਦੀ ਵੱਖਰੀ ਹੀ ਪਛਾਣ ਹੈ ਅਤੇ ਵਿਦੇਸ਼ਾਂ ਵਿੱਚ ਵੀ ਜਦ ਸਿੱਖ ਭਾਈਚਾਰੇ ਦੇ ਲੋਕੀਂ ਗੁਰਦਵਾਰਿਆਂ ਵਿੱਚ ਆ ਕੇ ਇਕੱਠੇ ਹੁੰਦੇ ਹਨ ਤਾਂ ਵਿਦੇਸ਼ੀ ਵੀ ਇਨ੍ਹਾਂ ਦਾ ਆਪਸੀ ਪਿਆਰ, ਆਪਣੇ ਧਰਮ ਅਤੇ ਗੁਰੂਆਂ ਵਿੱਚ ਸ਼ਰਧਾ ਦੇਖਕੇ ਹੈਰਾਨ ਪ੍ਰੇਸ਼ਾਨ ਹੋ ਜਾਂਦੇ ਹਨ।

ਅੰਗਰੇਜ਼ ਵੀ ਸਿੱਖ ਫੌਜੀਆਂ ਉਤੇ ਨਾਜ਼ ਕਰਦੇ ਸਨ ਅਤੇ ਅੱਜ ਭਾਰਤ ਵਿੱਚ ਵੀ ਫੌਜੀਆਂ ਦੀ ਸ਼ਾਨ ਬਣੀ ਹੋਈ ਹੈ। ਜਿੱਥੇ ਕਿਧਰੇ ਵੀ ਸਿੱਖ ਫੌਜਾਂ ਤੈਨਾਤ ਹੋ ਜਾਣ ਦੁਸ਼ਮਣ ਜਲਦੀ ਕੀਤਿਆਂ ਉਸ ਪਾਸੇ ਮੂੰਹ ਨਹੀਂ ਕਰਦਾ।

# ਅੰਗਰੇਜੀ ਰਾਜ ਦੇ ਸ਼ੁਰੂ ਵਿੱਚ ਪੰਜਾਬ ਅੰਦਰ ਵਿਦਿਅਕ ਅਦਾਰੇ ਘੱਟ ਸਨ ਪਰ ਕਿਉਂ?

*ਸੰਪੂਰਨ ਸਿੰਘ*

ਛਤੀਸਗੜ੍ਹ ਦੇ ਜਿਲ੍ਹਾ ਜਗਦਲਪੁਰ ਵਿੱਚ ਆਦਿਵਾਸੀ ਲੋਕਾਂ ਦਾ ਇੱਕ ਪਿੰਡ ਹੈ-'ਪੁਸ਼ਪਾਲ'। ਇਸ ਪਿੰਡ ਵਿਚ ਈਸਾਈਆਂ ਦਾਂ ਇੱਕ ਗਿਰਜਾ ਹੈ। ਇਸ ਗਿਰਜਾ-ਘਰ ਦੇ ਪਾਦਰੀ ਡਿਸੋਜਾ ਨੂੰ ਕੁਝ ਅਗਿਆਤ ਵਿਅਕਤੀਆਂ ਨੇ ਰਾਤ ਦੇ ਸਨਾਟੇ ਵਿੱਚ, ਉਸ ਦੀ ਰਿਹਾਇਸ਼ਗਾਹ 'ਤੇ ਜਾ ਕੇ, ਉਸਨੂੰ ਇੰਨਾ ਕੁਟਿੱਆ ਕੇ ਉਹ ਅਧਮਰਾ ਜਿਹਾ ਹੋ ਗਿਆ ਤੇ ਕੁੱਟਣ ਵਾਲੇ ਆਪ ਖੁਦ ਭਗੌੜੇ ਹੋ ਗਏ। ਇਸ ਘਟਨਾ ਦੇ ਵਿਰੋਧ ਵਿੱਚ ਉਸ ਪਿੰਡ ਦੇ ਆਦਿਵਾਸੀਆਂ ਨੇ ਆਪਣਾ ਜ਼ੋਰਦਾਰ ਰੋਸ ਪ੍ਰਗਟ ਕੀਤਾ, ਪਰ ਇੱਕ ਨਵੇਂ ਢੰਗ ਨਾਲ। ਉਹ ਪੁਸ਼ਪਾਲ ਪੁਲਿਸ ਥਾਨੇ ਦੇ ਬਾਹਰ ਸ਼ਾਂਤਮਈ ਢੰਗ ਨਾਲ ਮੌਨ ਵਰਤ ਰੱਖ ਕੇ ਬੈਠ ਗਏ। ਇਸ ਤਰ੍ਹਾਂ ਦਾ ਸਾਂਤਮਈ ਮੁਜਾਹਿਰਾ ਆਦਿਵਾਸੀਆਂ ਦੇ ਚਰਿੱਤਰ ਵਿੱਚ ਪ੍ਰਸ਼ਾਸਕਾਂ ਨੇ ਪਹਿਲਾਂ ਕਦੀ ਨਹੀਂ ਸੀ ਵੇਖਿਆ। ਇਹ ਇੱਕ ਨਵੀਂ ਸਿੱਖੀ ਹੋਈ ਆਚਰਣ ਦੀ ਹੀ ਵਿਧੀ ਸੀ ਤੇ ਇਸ ਵਿਧੀ ਨੂੰ ਆਦਿਵਾਸੀਆਂ ਨੇ ਪਾਦਰੀ ਡਿਸੋਜਾ ਤੋਂ ਹੀ ਸਿੱਖਿਆ ਸੀ। ਅੱਜ ਜਿਲ੍ਹੇ ਦੀ ਪੁਲਿਸ ਅਤੇ ਇਲਾਕੇ ਦੇ ਹੋਰ ਉੱਚ ਅਧਿਕਾਰੀ, ਆਦਿਵਾਸੀਆਂ ਲਈ ਡੂੰਘੀ ਸ਼ਰਧਾ ਰੱਖਦੇ ਹੋਏ ਨਜ਼ਰ ਆ ਰਹੇ ਸਨ। ਆਦਿਵਾਸੀਆਂ ਦੀ ਲੀਡਰ, ਜਿਸ ਦਾ ਨਾਮ 'ਲੌਸ਼ੀਨੀ' ਸੀ, ਸਾਰੇ ਹੀ ਅਧਿਕਾਰੀ ਉਸਦੀ ਦੀ ਤਾਰੀਫ਼ ਕਰ ਰਹੇ ਸਨ।

ਨਤੀਜਾ ਇਹ ਹੋਇਆ ਕਿ 12 ਘੰਟਿਆਂ ਦੇ ਅੰਦਰ ਅੰਦਰ ਹੀ ਮੁਲਜਿਮ ਪਕੜੇ ਗਏ, ਆਦਿਵਾਸੀਆਂ ਨੇ ਪ੍ਰਸ਼ਾਸ਼ਨ ਦਾ ਦਿਲੋਂ ਧੰਨਵਾਦ ਕੀਤਾ। ਪਾਦਰੀ ਨੂੰ ਕੁੱਟਣ ਵਾਲੇ ਲੋਕ ਕੋਈ ਬਾਹਰਲੇ ਨਹੀਂ ਸਨ, ਸਗੋਂ ਪਿੰਡ ਵਿਚਲੇ ਧਨਤੇਸ਼ਵਰੀ ਮੰਦਿਰ ਦੇ ਹੀ ਪੁਜਾਰੀ ਸਨ। ਪਾਦਰੀ ਜੀ ਦੀ ਲੋਕਪ੍ਰਿਯਤਾ ਕਾਰਨ ਆਦਿਵਾਸੀਆਂ ਨੇ ਮੰਦਰ ਜਾਣਾ ਘਟਾ ਦਿੱਤਾ ਸੀ ਤੇ ਉਹ ਰੋਜ ਚਰਚ ਵਿੱਚ ਜਾ ਕੇ, ਪਦਾਰੀ ਤੋਂ ਪਰਵਚਨ ਸੁਣਦੇ ਸੀ। ਨਤੀਜੇ ਵਜੋਂ ਪੁਜਾਰੀਆਂ ਦੀ ਆਮਦਨ ਘੱਟ ਗਈ ਸੀ। ਸੌੜੇ ਦਿਲ ਵਾਲੇ ਪੁਜਾਰੀਆਂ ਨੇ ਸੋਚਿਆ ਕਿ ਗਿਰਜੇ ਦੇ ਪਾਦਰੀ ਨੂੰ ਡਰਾ ਧਮਕਾ ਕੇ ਭਜਾ ਦਿੱਤਾ ਜਾਵੇ। ਪਰ ਉਹ ਕਾਮਯਾਬ ਨਾ ਹੋਏ ਅਤੇ ਆਪ ਹੀ ਪਕੜੇ ਗਏ। ਪਕੜੇ ਹੋਏ ਮੁਜਰਿਮਾਂ ਨੂੰ ਪੁਲਿਸ ਅਫ਼ਸਰ ਨੇ ਥਾਣੇ ਅੰਦਰ ਲਿਆਂਦਾ ਤੇ ਮੁਜਰਿਮਾਂ ਨੂੰ ਉਥੇ ਬੈਠੇ ਆਦਿਵਾਸੀਆਂ ਨੇ ਵੇਖਿਆ ਵੀ ਪਰ ਆਦਿਵਾਸੀ ਸ਼ਾਂਤ ਰਹੇ। ਥਾਨੇ ਦੇ ਅੰਦਰ ਬੈਠੇ ਵੱਡੇ ਅਫ਼ਸਰਾਂ ਨੇ ਮੈਡਮ ਲੌਸ਼ੀਨੀ ਨੂੰ ਅੰਦਰ ਬੁਲਾਇਆ। ਉਸਨੇ ਕ੍ਰਿਤਗਿਆ ਅੱਖਾਂ ਨਾਲ ਪ੍ਰਸ਼ਾਸ਼ਨ ਦੇ ਅਧਿਕਾਰੀਆਂ ਨੂੰ ਵੇਖਿਆ ਤੇ ਆਪਣੇ ਸਾਥੀਆਂ ਨੂੰ ਸੁਨੇਹਾ ਭੇਜ ਦਿੱਤਾ ਕਿ ਉਹ ਧਰਨਾ ਚੁੱਕ ਦੇਣ ਭਾਵ ਮੁਜਾਹਿਰਾ ਬੰਦ ਕਰ ਦੇਣ। ਮੈਡਮ ਲੌਸ਼ੀਨੀ ਨੇ ਪੁਲਸ ਅਧਿਕਾਰੀਆਂ ਤੋਂ ਇਜ਼ਾਜਤ ਲੈ ਕੇ ਉਨ੍ਹਾਂ ਪਕੜੇ ਗਏ ਪੁਜਾਰੀਆਂ ਤੋਂ ਸਿਰਫ ਇਤਨਾ ਹੀ ਪੁੱਛਿਆ ਕਿ ਉਹ ਪੁਜਾਰੀ ਕਿਤਨੇ ਕੁ ਪੜ੍ਹੇ ਲਿਖੇ ਸਨ। ਜਵਾਬ ਮਿਲਿਆ ਕਿ, "ਸਾਨੂੰ ਸੰਸਕ੍ਰਿਤ ਦੇ ਥੋੜ੍ਹੇ ਜਿਹੇ ਸ਼ਲੋਕ ਆਪਣੇ ਧਰਮ ਸਬੰਧੀ ਮੂੰਹ ਜ਼ੁਬਾਨੀ ਯਾਦ ਹਨ ਅਤੇ ਇਸੇ ਨਾਲ ਹੀ ਅਸੀਂ ਆਪਣਾ ਕਾਰ ਵਿਹਾਰ ਚਲਾ ਰਹੇ ਹਾਂ।" ਇਹ ਸੁਣ ਕੇ ਲੌਸ਼ੀਨੀ ਉਥੋਂ ਵਾਪਸ ਆ ਗਈ।

ਪੁਲਿਸ ਅਫ਼ਸਰ ਮੁਜਰਿਮਾਂ ਦਾ ਜਵਾਬ ਸੁਣ ਕੇ ਆਪਸ ਵਿੱਚ ਗੱਲਾਂ ਬਾਤਾਂ ਕਰਨ ਲੱਗ ਪਏ। "ਸਾਡੇ ਹਿੰਦੂ ਧਰਮ ਬਾਰੇ ਦੂਸਰੇ ਧਰਮਾਂ ਵਾਲੇ ਸਨਮਾਨ ਪੂਰਵਕ ਚਰਚਾ ਕਰਦੇ ਹਨ, ਪਰ ਸਾਡੀ ਸਮਸਿਆ ਇਹ ਹੈ ਕਿ ਸਾਡੇ ਪਾਸ ਪੜ੍ਹੇ ਲਿਖੇ ਵਿਦਵਾਨ ਪੁਜਾਰੀਆਂ ਦੀ ਬਹੁਤ ਘਾਟ ਹੈ। ਇਸ ਵਕਤ ਦੇ ਆਂਕੜਿਆਂ ਅਨੁਸਾਰ ਭਾਰਤ ਵਿੱਚ ਸਾਡੇ ਧਰਮ ਦੀ ਕੁੱਲ ਅਬਾਦੀ ਦਾ ਤਿੰਨ ਪ੍ਰਤੀਸ਼ਤ ਉਹ ਪੁਜਾਰੀ ਕਲਾਸ ਹਨ ਜਿਹੜੇ ਪਾਠ ਪੂਜਾ ਦਾ ਕੰਮ ਕਰ ਰਹੇ ਹਨ ਅਤੇ ਉਹ ਇੰਨੀ ਵੱਡੀ ਗਿਣਤੀ ਦੀਆਂ ਧਾਰਮਕ ਲੋੜਾਂ ਦੀ ਪੂਰਤੀ ਨਹੀਂ ਕਰ ਸਕਦੇ। ਇਸੇ ਲਈ ਇਸ ਕਮੀ ਨੂੰ ਪੂਰਾ ਕਰਨ ਲਈ ਅਜਿਹੇ ਲੋਕ, ਸਹਾਇਕ ਤਾਂ ਬਣ ਜਾਂਦੇ ਹਨ, ਪਰ ਬਦਨਾਮੀ ਕਰਾਉਂਦੇ ਹਨ।" ਇੱਕ ਹੋਰ ਅਫ਼ਸਰ ਨੇ ਗੱਲ ਤੋਰਦਿਆਂ ਕਿਹਾ, "ਈਸਾਈ ਧਰਮ ਵਾਲਿਆਂ ਤੋਂ ਛੁੱਟ

ਹੋਰ ਸਾਰੇ ਧਰਮ ਵਾਲਿਆਂ ਪਾਸ ਵਿਦਿਵਤ ਪੁਜਾਰੀਆਂ ਦੀ ਘਾਟ ਹੈ। ਇਸ ਦਾ ਹੱਲ, ਇਹੋ ਹੈ ਕਿ ਵਕਤ ਦੀ ਸਰਕਾਰ ਸਾਰੇ ਧਰਮਾਂ ਦੇ ਵਿਦਵਾਨਾਂ ਨਾਲ ਸਲਾਹ ਕਰਕੇ, ਗੁਰੂਕੁੱਲ ਵਰਗੀ ਭਾਵ ਧਾਰਮਕ ਵਿੱਦਿਆ ਦੇਣ ਵਾਲੇ ਸਕੂਲ ਖੋਲ ਕੇ ਇਸ ਘਾਟ ਨੂੰ ਪੂਰਾ ਕੀਤਾ ਜਾਵੇ। ਵਿਦਵਾਨ ਪੁਜਾਰੀਆਂ ਬਗੈਰ ਕੋਈ ਵੀ ਧਾਰਮਕ ਸੰਸਥਾ ਆਪਣੀ ਕੌਮ ਦੀ ਸਹੀ ਸੇਵਾ ਨਹੀਂ ਕਰ ਸਕਦੀ"।

ਇਹ ਕਿੱਸਾ ਸੰਨ 1953 ਦਾ ਹੈ, ਉਦੋਂ ਮੈਂ "ਪੁਸ਼ਪਾਲ" ਪਿੰਡ ਵਿੱਚੋਂ ਦੀ ਵਗਦੇ ਇੱਕ ਬਰਸਾਤੀ ਨਾਲੇ ਉੱਪਰ ਪੁੱਲ ਬਣਾਉਣ ਦੀ ਯੋਜਨਾ ਵਿੱਚ ਓਵਰਸੀਅਰ ਨਿਯੁਕਤ ਹੋਇਆ ਸੀ। ਪਾਦਰੀ ਨਾਲ ਵਾਪਰੇ ਇਸ ਹਾਦਸੇ ਬਾਰੇ ਮੈਂ ਆਪਣੇ ਉਪ ਮੰਡਲ ਇੰਜੀਨੀਅਰ ਬਚਨ ਸਿੰਘ ਨੂੰ ਤਾਰ ਦੁਆਰਾ ਇਸ ਹਾਦਸੇ ਦੀ ਖਬਰ ਦੇ ਦਿੱਤੀ ਸੀ, ਮੇਰੇ ਉਪ ਮੰਡਲ ਇੰਜੀਨੀਅਰ ਦਾ ਪਾਦਰੀ ਨਾਲ ਬਹੁਤ ਪਿਆਰ ਸੀ। ਆਪ ਦੇ ਪਿਤਾ "ਕਿਸ਼ਨ ਸਿੰਘ ਦਾਸਵਾਨੀ" ਤੇ ਪਾਦਰੀ ਐਡਵਿਨ ਡਿਸੋਜਾ ਇੱਕ ਦੂਜੇ ਦੇ ਗੂੜ੍ਹੇ ਮਿੱਤਰ ਸਨ। ਵੱਡੇ ਦਾਸਵਾਨੀ ਸਾਹਿਬ ਭਾਵ ਕਿਸ਼ਨ ਸਿੰਘ ਸ਼ਿਕਾਰਪੁਰ ਸਿੰਧ ਤੋਂ ਸਨ (ਸ਼ਿਕਾਰਪੁਰ ਹੁਣ ਹਿੰਦੁਸਤਾਨ ਦੇ ਬਟਵਾਰੇ ਤੋਂ ਬਾਅਦ, ਪਾਕਿਸਤਾਨ ਦਾ ਹਿੱਸਾ ਬਣ ਚੁੱਕਿਆ ਹੈ)। ਉਪ ਮੰਡਲ ਅਫ਼ਸਰ ਬਚਨ ਸਿੰਘ ਦਾਸਵਾਨੀ ਜੱਦ ਵੀ ਦੌਰੇ ਤੇ ਪੁਸ਼ਪਾਲ ਆਉਂਦੇ ਤਾਂ ਉਹ ਪਾਦਰੀ ਡਿਸੋਜਾ ਦੀ ਸੰਗਤ ਵਿੱਚ ਵੀ ਕਾਫੀ ਸਮਾਂ ਗੁਜਾਰਦੇ ਸਨ। ਉਨ੍ਹਾਂ ਮੈਨੂੰ ਪਾਦਰੀ ਸਾਹਿਬ ਦੀ ਜੀਵਨੀ ਬਾਰੇ ਦੱਸਿਆ ਸੀ ਕਿ, "ਡਿਸੋਜਾ ਸਾਹਿਬ ਅੰਮ੍ਰਿਤਸਰ ਦੇ ਚਰਚ ਮਿਸ਼ਨ ਸਕੂਲ ਵਿੱਚ 1900 ਈ: ਵਿੱਚ ਨਿਯੁਕਤ ਹੋਏ ਸੀ। ਮੇਰੇ ਪਿਤਾ ਸ. ਕਿਸ਼ਨ ਸਿੰਘ ਦਾਸਵਾਨੀ ਨਾਲ ਉਨ੍ਹਾਂ ਦੀ ਪਹਿਲੀ ਮੁਲਾਕਾਤ ਸੁੰਦਰ ਸਿੰਘ ਮਜੀਠੀਆ ਦੇ ਨਿਵਾਸ ਸਥਾਨ ਅੰਮ੍ਰਿਤਸਰ ਸ਼ਹਿਰ ਵਿੱਚ ਹੋਈ ਸੀ। ਮੇਰੇ ਪਿਤਾ ਕਿਸ਼ਨ ਸਿੰਘ, ਸਿੰਧ ਸ਼ਿਕਾਰਪੁਰ ਦੇ ਵੱਡੇ ਧਨਾਢ ਵਪਾਰੀਆਂ ਵਿਚੋਂ ਸਨ। ਉਹ ਨਾਨਕ ਨਾਮ ਲੇਵਾ ਸਨ। ਉਹ ਸਦਾ ਚਿੱਟੇ ਕਪੜੇ ਭਾਵ ਕਮੀਜ-ਪਜਾਮਾ ਅਤੇ ਹਲਕੇ ਪੀਲੇ ਰੰਗ ਦੀ ਪੱਗ ਬੰਨਦੇ ਸਨ। ਚਿਹਰੇ ਉੱਪਰ ਖੂਬਸੂਰਤ ਦਾੜ੍ਹੀ ਨੂੰ ਸਜਾ ਕੇ ਰੱਖਦੇ ਸਨ। ਵਪਾਰ ਸਬੰਧੀ ਜਦੋਂ ਉਹ ਸੰਨ 1900 ਵਿੱਚ ਅੰਮ੍ਰਿਤਸਰ ਆਏ ਤਾਂ ਗੁਰੂ ਨਗਰੀ ਵਿਚਲੇ ਸਿੱਖਾਂ ਨੂੰ ਵੇਖ ਕੇ ਬੜੇ ਹੈਰਾਨ ਹੋਏ ਸੀ। ਉਹ ਸੋਚਦੇ ਕਿ ਸਿੰਧ ਵਿੱਚ ਤਾਂ ਕਿਸੇ ਸਿੱਖ.ਨੇ ਕ੍ਰਿਪਾਨ ਨਹੀਂ ਸੀ ਧਾਰਨ ਕੀਤੀ ਪਰ ਇਥੇ ਪੰਜਾਬ ਦੇ ਕਰੀਬ ਕਰੀਬ 80% ਸਿੱਖਾਂ ਦੇ ਗਲੇ ਵਿੱਚ ਗਾਤਰੇ ਪਾਏ ਹੋਏ ਸਨ। ਮਿਹਨਤਕਸ਼ ਸਿੱਖਾਂ ਨੂੰ ਦੇਖ ਕੇ ਉਹ ਹੈਰਾਨ ਹੋ ਗਏ। ਪੰਜਾਬ ਦੇ ਲੋਕਾਂ ਦੇ ਘਰਾਂ ਵਿੱਚ ਪੰਜ ਗ੍ਰੰਥੀ ਅਤੇ ਗੁਟਕਿਆਂ ਦੀ ਭਰਮਾਰ ਦੇਖ ਕੇ ਉਨ੍ਹਾਂ ਨੂੰ ਅਚੰਭਾ ਹੁੰਦਾ ਸੀ, ਜਦ ਕਿ ਸਿੰਧ ਵਿਚਲੇ ਸਿੱਖਾਂ ਦੇ ਧਰਮਸ਼ਾਲਾਵਾਂ ਵਿੱਚ ਬਾਬੇ ਨਾਨਕ ਦੀ ਮੂਰਤੀ ਬਿਰਾਜਮਾਨ ਸੀ। ਪੰਜਾਬ ਦੇ ਸਿੱਖਾਂ ਦੀਆਂ ਸ਼ਹੀਦੀਆਂ ਦੀਆਂ ਗਾਥਾਵਾਂ ਸੁਣ ਕੇ ਉਹ ਵੀ ਅੰਮ੍ਰਿਤ ਛੱਕਣ ਬਾਰੇ ਸੋਚਣ ਲੱਗੇ। ਅੰਮ੍ਰਿਤਸਰ ਸਾਹਿਬ ਉਹ ਸ. ਸੁੰਦਰ ਸਿੰਘ ਮਜੀਠੀਆ ਨੂੰ ਆਪਣੇ ਵਪਾਰ ਸੰਬੰਧੀ ਮਿਲਣ ਆਏ ਸੀ। ਉਥੇ ਹੀ ਉਹ ਠਹਿਰੇ ਸੀ। ਇਸ ਤੋਂ ਪਹਿਲਾਂ ਸੁੰਦਰ ਸਿੰਘ ਵੀ ਕਈ ਦਫ਼ਾ ਸ਼ਿਕਾਰਪੁਰ ਹੋ ਆਏ ਸਨ। ਇਹ ਦੋਵੇਂ ਦੋਸਤ ਹਮ ਉਮਰ ਵੀ ਸਨ। ਮੇਰੇ ਪਿਤਾ ਦਾ ਜਨਮ ਸੰਨ 1872 ਦਾ ਸੀ। ਦੂਜੇ ਦਿਨ ਹੀ ਕਿਸ਼ਨ ਸਿੰਘ ਤਿਆਰ ਬਰ ਤਿਆਰ ਖਾਲਸਾ ਸੱਜ ਗਏ। ਖੰਡੇ ਦਾ ਅੰਮ੍ਰਿਤ ਪਾਨ ਕਰਕੇ ਉਨ੍ਹਾਂ ਨੂੰ ਆਪਣਾ ਆਪ ਹੱਛਾ-ਹੱਛਾ ਲੱਗਿਆ। ਅੰਮ੍ਰਿਤ ਛੱਕਣ ਵਾਲੇ ਦਿਨ ਉਹ ਬਹੁਤ ਖੁਸ਼ ਸਨ ਤੇ ਰਾਤ ਨੂੰ ਜੱਦ ਉਹ ਸੌਣ ਵਾਸਤੇ ਜਾਣ ਲੱਗੇ ਤਾਂ ਹਿੰਮਤ ਜੁਟਾ ਕੇ ਸੁੰਦਰ ਸਿੰਘ ਮਜੀਠੀਆ ਅੱਗੇ ਬੇਨਤੀ ਕੀਤੀ ਕਿ ਇਸ ਦਫ਼ਾ ਜਦੋਂ ਉਹ ਸ਼ਿਕਾਰਪੁਰ ਆਉਣ ਤਾਂ ਸਿੱਖੀ ਮਾਰਗ ਉੱਪਰ ਉਥੇ ਲੋਕਾਂ ਵਿੱਚ ਸਿੱਖੀ ਮੱਤ, ਸਿੱਖੀ ਆਦਰਸ਼ਾਂ ਬਾਰੇ ਦੱਸਣ। ਮਜੀਠੀਆ ਸਾਹਿਬ ਨੇ ਮੇਰੇ ਪਿਤਾ ਜੀ ਨੂੰ ਕਲਾਵੇ ਵਿੱਚ ਲੈ ਲਿਆ ਸੀ। ਦੋਵੇਂ ਮਿੱਤਰ ਬਹੁਤ ਖੁਸ਼ ਸਨ। ਪਿਤਾ ਦਾਸਵਾਨੀ ਖੁਸ਼ ਸਨ ਕਿ ਉਹ ਖਾਲਸਾ ਸੱਜ ਗਏ ਸਨ। ਮਜੀਠੀਆ ਸਾਹਿਬ ਖੁਸ਼ ਸਨ ਕਿ, ਉਹ ਸਿੰਧ ਵਿਚਲੇ ਲੋਕਾਂ ਵਿੱਚ ਜਿਹੜੇ ਗੁਰਬਾਣੀ ਨਾਲ ਬਹੁਤ ਪਿਆਰ ਕਰਦੇ ਹਨ ਉਥੇ ਹੁਣ ਸਿੱਖੀ ਦਾ ਪ੍ਰਚਾਰ ਜ਼ੋਰ ਪਕੜੇਗਾ। ਦੂਜੀ ਸਵੇਰ ਪਿਤਾ ਦਾਸਵਾਨੀ ਸਾਹਿਬ ਆਪਣੇ ਸ਼ਹਿਰ ਵੱਲ ਚੱਲ ਨਿਕਲੇ। ਇਧਰ ਮਜੀਠੀਆ ਸਾਹਿਬ ਨੇ ਸ਼ਿਕਾਰਪੁਰ ਜਾਣ ਬਾਰੇ, ਸਲਾਹ ਮਸ਼ਵਰੇ ਲਈ, ਪਾਦਰੀ ਡਿਸੋਜਾ ਜੀ ਤੋਂ ਸਮਾਂ ਮੰਗਿਆ।

ਨੀਅਤ ਸਮੇਂ ਤੇ ਮਿਸ਼ਨ ਸਕੂਲ ਦੇ ਇੱਕ ਖਾਸ ਕਮਰੇ ਵਿੱਚ ਮਜੀਠੀਆ ਸਾਹਿਬ ਪਾਦਰੀ ਡਿਸੋਜਾ ਨੂੰ ਮਿਲਣ ਆਏ। ਆਪਣੇ ਦਿਲ ਦੀ ਗੱਲ ਦੱਸ ਕੇ ਸੁੰਦਰ ਸਿੰਘ ਨੇ

ਕਿਹਾ ਕਿ ਹੁਣ ਸਿੰਧ ਅੰਦਰ ਵਸਦੇ ਸਾਰੇ ਸਿੱਖ ਅੰਮ੍ਰਿਤਧਾਰੀ ਬਣ ਜਾਣਗੇ। ਪਰ ਪਾਦਰੀ ਸਾਹਿਬ ਸਭ ਕੁਝ ਸੁਣ ਕੇ ਚੁੱਪ ਰਹੇ। ਦੂਰ ਦ੍ਰਿਸ਼ਟਤਾ ਅਤੇ ਗੰਭੀਰਤਾ ਉਨ੍ਹਾਂ ਦੇ ਸੁਭਾਅ ਵਿੱਚ ਸੀ। ਉਹ ਜਾਣਦੇ ਸੀ ਕਿ ਸੁੰਦਰ ਸਿੰਘ ਦੇ ਪਿਤਾ "ਰਾਜਾ ਸੂਰਤ ਸਿੰਘ", ਮਹਾਰਾਜਾ ਰਣਜੀਤ ਸਿੰਘ ਦੀ ਫੌਜ਼ ਵਿੱਚ ਉੱਘੇ ਜਰਨੈਲ ਸਨ। ਸਿੱਖਾਂ ਤੇ ਅੰਗ੍ਰੇਜਾਂ ਦੀ ਦੂਜੀ ਜੰਗ ਵੇਲੇ, ਆਪ ਨੇ ਸਿੱਖ ਫੌਜਾਂ ਦੀ ਅਗਵਾਈ ਕੀਤੀ ਸੀ। ਜੰਗ ਅੰਗ੍ਰੇਜ਼ ਜਿੱਤ ਗਏ ਸਨ ਅਤੇ ਜੇਤੂ ਅੰਗ੍ਰੇਜਾਂ ਨੇ ਜਰਨੈਲ ਸੂਰਤ ਸਿੰਘ ਨੂੰ ਬਨਾਰਸ ਵਿੱਚ ਨਜ਼ਰਬੰਦ ਕਰ ਦਿੱਤਾ ਸੀ। ਨਜ਼ਰਬੰਦੀ ਦਾ ਸਮਾਂ ਗੁਜ਼ਰਨ ਤੋਂ ਬਾਅਦ ਰਾਜਾ ਸੂਰਤ ਸਿੰਘ ਨੇ, "ਮਜੀਠਾ", "ਜਿਲ੍ਹਾ ਅੰਮ੍ਰਿਤਸਰ" ਵਿੱਚ ਆਪਣਾ ਨਿਵਾਸ ਬਣਾਇਆ। ਪਾਦਰੀ ਡਿਸੋਜਾ ਸਿੱਖ ਹਿਸਟਰੀ ਦਾ ਪੂਰਾ ਮੁਤਾਲਿਆ ਕਰਦੇ ਰਹਿੰਦੇ ਸਨ। ਉਹ ਜਾਣਦੇ ਸਨ ਕਿ ਖਾਲਸਾ ਦੀਵਾਨ ਅੰਮ੍ਰਿਤਸਰ ਦੇ ਯਤਨਾਂ ਸਦਕਾ ਸੁੰਦਰ ਸਿੰਘ ਜੀ ਨੇ ਸਿੰਧ ਪ੍ਰਾਂਤ ਵਿੱਚ ਸਿੱਖ ਮਿਸ਼ਨਰੀਆਂ ਨੂੰ ਭੇਜਿਆ ਹੈ ਤਾਂ ਜੋ ਉਥੋਂ ਦੇ ਲੋਕਾਂ ਵਿੱਚ ਸਿੱਖੀ ਦਾ ਪ੍ਰਚਾਰ ਕੀਤਾ ਜਾ ਸਕੇ। ਉਹ ਆਪਣੇ ਮਿੱਤਰ ਦੀ ਆਪਣੀ ਕੌਮ ਲਈ ਤੜਪਣ ਨੂੰ ਸਮਝਦੇ ਸਨ ਪਰ ਆਪਣੀ ਰਾਏ ਦੇਣ ਤੋਂ ਹਿਚਕਿਚਾ ਰਹੇ ਸਨ।

ਕਾਫ਼ੀ ਦੇਰ ਚੁੱਪ ਰਹਿਣ ਤੋਂ ਬਾਅਦ ਪਾਦਰੀ ਨੇ Waldo Emerson, ਦੀ ਕੱਥਨੀ ਦਾ ਸਹਾਰਾ ਲੈ ਕੇ ਗੱਲਬਾਤ ਸ਼ੁਰੂ ਕਰ ਕੀਤੀ,

**A friend is one before whom**
**I may think aloud.**

ਜੇ ਤੁਸੀਂ ਸਿੱਖ ਕੌਮ ਦੀ ਉੱਨਤੀ ਚਾਹੁੰਦੇ ਹੋ ਤਾਂ ਆਪਣੀ ਕੌਮ ਦੇ ਇਤਿਹਾਸ ਨੂੰ ਫਿਰ ਇੱਕ ਵਾਰੀ ਗਹਿਰਾਈ ਨਾਲ ਪੜ੍ਹੋ। ਸਿੱਖ ਧਰਮ 175 ਤੋਂ 180 ਸਾਲ ਪੁਰਾਣਾ ਧਰਮ ਹੈ। ਇਸ ਦਾ ਪਿਛੋਕੜ ਜੰਗਾਂ ਤੇ ਸ਼ਹਾਦਤਾਂ ਵਿੱਚ ਗੁਜ਼ਰਿਆ ਹੈ। ਇਸ ਦਾ ਕੇਂਦਰ ਪੰਜਾਬ ਹੀ ਰਿਹਾ ਹੈ। ਇਹ ਇਥੇ ਹੀ ਵਧਿਆ ਤੇ ਫੁੱਲਿਆ ਹੈ। ਸਿੱਖ ਕੌਮ ਪਾਸ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵੇਲੇ ਰਾਜ ਸੱਤਾ ਆਈ, ਪਰ ਉਸ ਰਾਜ ਸੱਤਾ ਵਕਤ ਉਦੋਂ ਦੀ ਸਰਕਾਰ ਨੇ ਅਜਿਹੀ ਪਾਲਿਸੀ ਨਹੀਂ ਸੀ ਬਣਾਈ ਕਿ ਇਸ ਕੌਮ ਦੇ ਆਪਣੇ ਵਿਦਿਆਲੇ ਹੁੰਦੇ । ਉਹਨਾਂ ਦੇ ਆਪਣੇ ਗੁਰੂਦੁਆਰੇ ਜਿਹੜੇ ਮਨਮਤਿਆਂ ਪਾਸ ਸਨ, ਸਿੱਖਾਂ ਨੂੰ ਵਾਪਸ ਦਿੱਤੇ ਜਾਂਦੇ। ਹੁਣ ਪੰਜਾਬ ਵਿੱਚ ਆਪਣੀ ਹੀ ਲਿਪੀ ਦੇ ਛਾਪੇਖਾਨੇ ਬਣਾਉਣ ਲਈ ਤੁਹਾਨੂੰ ਪੇਚੀਦਗੀਆਂ ਦਾ ਸਾਹਮਣੇ ਕਰਨਾ ਪੈ ਰਿਹਾ ਹੈ। ਉਹ ਬੋਲਦੇ ਗਏ, "ਕਾਫ਼ੀ ਲੰਬੇ ਸਮੇਂ ਤੋਂ ਸਿੱਖ ਸ਼ਹੀਦਾਂ ਦੇ ਆਦਰਸ਼ਾਂ ਨੇ ਹੀ ਸਿੱਖ ਕੌਮ ਨੂੰ ਸਾਂਭ ਕੇ ਰੱਖਿਆ ਹੈ। ਅੰਗ੍ਰੇਜਾਂ ਦੇ ਰਾਜ ਵੇਲੇ ਜੇ ਸਿੱਖ ਕੌਮ ਦੇ ਕਿਸੇ ਬੁੱਧੀਜੀਵੀ ਨੇ ਆਪਣੇ ਸਿੱਖ ਮਜ਼ੁਬ ਦੀ ਤਰੱਕੀ ਲਈ ਕੋਈ ਉਚੇਚੇ ਉਪਰਾਲੇ ਕੀਤੇ ਹਨ, ਤਾਂ ਉਸ ਨੂੰ ਕੌਮ ਤੋਂ ਬੇਦਖਲ ਕਰ ਦਿੱਤਾ ਗਿਆ ਹੈ। ਉਦੋਂ ਹੀ ਭਾਈ ਦਿੱਤ ਸਿੰਘ ਜੋ ਇੱਕ ਸਿੱਖ ਸਕੋਲਰ ਸਨ ਉਨ੍ਹਾਂ ਤੇ ਝੂਠਾ ਮੁਕੱਦਮਾ ਚਲਾਇਆ ਗਿਆ। ਪ੍ਰੋ. ਗੁਰਮੁੱਖ ਸਿੰਘ ਅਤੇ ਉਨ੍ਹਾਂ ਦੀ ਸੱਜੀ ਬਾਂਹ ਭਾਈ ਦਿੱਤ ਸਿੰਘ ਜੀ ਦੀਆਂ ਕੋਸ਼ਿਸ਼ਾਂ ਦਾ ਸਦਕਾ ਹੀ ਖਾਲਸਾ ਕਾਲਜ ਅੰਮ੍ਰਿਤਸਰ ਹੋਂਦ ਵਿੱਚ ਆਇਆ ਹੈ, ਜੋ ਹੁਣ, ਮਾਇਕ ਔਕੜਾਂ ਦਾ ਸ਼ਿਕਾਰ ਹੋ ਰਿਹਾ ਹੈ। ਹਾਲ ਦੀ ਘੜੀ ਨਾ ਸਿਰਫ ਸਿੱਖਾਂ ਦੇ ਸਾਰੇ ਪੂਜਨੀਕ ਸਥਾਨ ਅਨਮਤੀਆਂ ਦੇ ਕੰਟਰੋਲ ਵਿੱਚ ਹਨ ਬਲਕਿ ਅਕਾਲ ਤਖਤ ਦੇ ਜੱਥੇਦਾਰ ਖੇਮ ਸਿੰਘ ਬੇਦੀ, ਜੋ, ਖੁਦ ਸਨਾਤਨੀ ਵਿਚਾਰਾਂ ਦੇ ਹਨ ਤੇ ਉਹ ਕਈ ਦਫਾ ਡਿਪਟੀ ਕਮਿਸ਼ਨਰ ਵੱਲੋਂ ਬੁਲਾਈਆਂ ਮਾਹਵਾਰੀ ਧਾਰਮਕ ਸਰਬਰਾਹਾਂ ਦੀ ਮੀਟਿੰਗ ਵਿੱਚ, ਡਿਪਟੀ ਕਮਿਸ਼ਨਰ 'A.S. Stow Esquire' ਅੱਗੇ ਇਹ ਕਹਿ ਚੁੱਕੇ ਹਨ ਕਿ ਸਵਰਨ ਮੰਦਿਰ ਦੀਆਂ ਪਰਕਰਮਾਂ ਵਿੱਚ ਹਿੰਦੂ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਦੀ ਉਪਸਥਿਤੀ ਕਾਰਨ, ਸਿੱਖ ਸੰਗਤਾਂ ਨੂੰ ਕੋਈ ਇਤਰਾਜ ਨਹੀਂ ਹੈ।" ਇੰਨਾ ਕੁ ਕਹਿ ਕੇ ਪਾਦਰੀ ਡਿਸੋਜਾ ਚੁੱਪ ਕਰ ਗਏ। ਦੋਹਾਂ ਦੋਸਤਾਂ ਦੀਆਂ ਅੱਖਾਂ ਮਿਲੀਆਂ। ਇੱਕ ਦੋਸਤ ਉਦਾਸ ਦਿਖ ਰਿਹਾ ਸੀ ਤੇ ਦੂਜੇ ਦੀਆਂ ਨਜ਼ਰਾਂ ਵਿੱਚ ਸਿਆਣੀ ਤੇ ਸਭਿਅਕ ਤਕਣੀ ਦਾ ਝਲਕਾਰਾ ਸੀ। ਦੋਵੇਂ ਖਾਮੋਸ਼ ਰਹੇ। ਪਾਦਰੀ ਨੇ ਕਾਫੀ ਦੇਰ ਚੁੱਪ ਰਹਿ ਕੇ ਫਿਰ ਬੋਲਣਾ ਸ਼ੁਰੂ ਕੀਤਾ ਕਿ, "ਹੁਣ ਸੰਨ 1901 ਚੱਲ ਰਿਹਾ ਹੈ। ਮੈਂ ਸਿੱਖ ਮੱਤ ਦੀ ਪੜ੍ਹਾਈ Ohio University ਵਿੱਚ 1895 ਵਿੱਚ ਕੀਤੀ ਸੀ, ਜਦੋਂ ਮੈਂ Comparative Religious Studies ਦਾ ਮੁਤਾਲਿਆ ਕਰ ਰਿਹਾ ਸੀ। ਮੈਂ ਤੇ ਮੇਰੇ ਨਾਲ ਦੇ ਹੋਰ ਸਹਿਪਾਠੀਆਂ, ਨੇ ਇਸ ਧਰਮ ਦੀ ਉਚਾਈ ਨੂੰ ਮਹਿਸੂਸ ਕੀਤਾ ਹੈ। ਇਹ ਇੱਕ ਅਦਭੁਤ ਧਰਮ ਹੈ। ਪਰ ਸਿੱਖ ਧਰਮ ਤੋਂ ਪਹਿਲਾਂ ਦੇ ਪ੍ਰਚਲਤ ਮਜ਼ਹਬਾਂ ਦੇ

ਬੁੱਧੀਮਾਨਾਂ ਨੇ ਆਪਣੇ ਮਜ਼ਹਬ ਨੂੰ ਆਪਣੀ ਰੋਟੀ ਰੋਜ਼ੀ ਕਮਾਉਣ ਦਾ ਵਸੀਲਾ ਬਣਾ ਲਿਆ ਹੈ। ਉਹ ਲੋਕਾਂ ਦੀਆਂ ਰੂਹਾਨੀ ਲੋੜਾਂ ਵੱਲ ਘੱਟ, ਅਤੇ ਆਪਣੀਆਂ ਨਿੱਜੀ ਲੋੜਾਂ ਵੱਲ ਧਿਆਨ ਜਿਆਦਾ ਦਿੰਦੇ ਹਨ।

ਸਿੱਖ ਮੱਤ ਦੀ ਫਿਲਾਸਫੀ ਮਨੁੱਖਤਾ ਲਈ ਬਹੁਤ ਹੀ ਅੱਛੀ ਫਿਲਾਸਫੀ ਹੈ। ਪਰ ਪੁਰਾਣੇ ਵਿਚਾਰਾਂ ਦੇ ਗਿਆਨੀ, ਗ੍ਰੰਥੀ, ਪਾਂਡੇ-ਪੰਡਤ ਅਤੇ ਮੌਲਵੀ ਇਸ ਧਰਮ ਨੂੰ ਪਸੰਦ ਨਹੀਂ ਕਰਦੇ, ਉਹ ਲੋਕਾਂ ਨੂੰ ਹੋਰ ਵਹਿਮਾਂ ਭਰਮਾਂ ਵਿੱਚ ਪਾ ਕੇ ਆਪਣਾ ਕਾਰ ਵਿਹਾਰ ਚਲਾਉਣਾ ਚਾਹੁੰਦੇ ਹਨ। ਹੁਣ ਮਸਲਾ ਨਵੇਂ ਮਜ਼ਹਬ ਦੇ ਉੱਚੇ ਆਦਰਸ਼ਾਂ ਦਾ ਨਹੀਂ, ਸਗੋਂ ਮਸਲਾ ਪੁਰਾਣੇ ਮਜ਼ਹਬ ਵਿੱਚ ਆ ਗਈਆਂ ਕਮਜ਼ੋਰੀਆਂ ਦਾ ਹੈ। ਤੁਸੀਂ ਸਿਆਣੇ ਹੋ, ਮੇਰੀਆਂ ਬਾਤਾਂ ਉੱਪਰ ਵਿਚਾਰ ਕਰੋ। ਤੁਸੀਂ ਕੌਮ ਦੀ ਤਰੱਕੀ ਚਾਹੁੰਦੇ ਹੋ, ਮੈਨੂੰ ਇਸ ਗੱਲ ਦੀ ਬਹੁਤ ਖੁਸ਼ੀ ਹੈ। ਪੰਜਾਬ ਵਿੱਚ ਤੁਹਾਡਾ ਧਿਆਨ ਉਨ੍ਹਾਂ ਗੱਲਾਂ ਤੇ ਜਿਆਦਾ ਕੇਂਦ੍ਰਿਤ ਹੋਣਾ ਚਾਹੀਦਾ ਹੈ ਜਿਨ੍ਹਾਂ ਨਾਲ ਤੁਸੀਂ ਆਪਣੀ ਕੌਮ ਨੂੰ ਸਿੱਖਿਅਤ ਬਣਾ ਸਕੋ। ਤੁਹਾਨੂੰ ਸਕੂਲਾਂ ਤੇ ਕਾਲਜਾਂ ਦੀ ਲੋੜ ਹੈ। ਅਗਿਆਨਤਾ ਤੇ ਵਹਿਮ ਭਰਮ, ਜਦੋਂ ਤੱਕ ਲੋਕਾਂ ਨੂੰ ਚਿੰਬੜੇ ਰਹਿਣਗੇ ਉਦੋਂ ਤੱਕ ਮਾਨਵੀ ਤਰੱਕੀ ਸੰਭਵ ਨਹੀਂ ਹੈ।"

ਮੈਂ ਹੁਣ ਪਾਠਕਾਂ ਤੋਂ ਇਸ ਪ੍ਰਭਾਵਸ਼ਾਲੀ ਪਾਦਰੀ ਦੇ ਪਿਛੋਕੜ ਬਾਰੇ ਦੱਸਣ ਦੀ ਆਗਿਆ ਮੰਗਦਾ ਹਾਂ ਅਤੇ ਇਹ ਦੱਸਣਾ ਚਾਹੁੰਦਾ ਹਾਂ ਕਿ ਪਾਦਰੀ ਡਿਸੋਜ਼ਾ ਕੌਣ ਸਨ ਤੇ ਸਿੱਖ ਫਿਲਾਸਫੀ ਨੂੰ ਇਨ੍ਹਾਂ ਨੇ ਕਿਵੇਂ ਅਪਣਾਇਆ?

ਐਡਵਿਨ ਡਿਸੋਜ਼ਾ ਦਾ ਜਨਮ 1873 ਈਸਵੀ ਵਿੱਚ Ohio (America) ਵਿੱਚ ਹੋਇਆ ਸੀ। ਆਪ ਦੇ ਪਿਤਾ Nicholas Disoza ਇੱਕ ਧਨਾਡ ਕਿਸਾਨ ਸਨ। ਉਹ ਪੱਕੇ ਈਸਾਈ ਪਰ ਖੁੱਲੇ ਖਿਆਲਾਂ ਵਾਲੇ ਮਨੁੱਖ ਸਨ। ਅਜੇ ਐਡਵਿਨ ਛੋਟਾ ਹੀ ਸੀ ਕਿ ਉਨ੍ਹਾਂ ਦੀ ਮਾਂ ਗੁਜ਼ਰ ਗਈ। ਪਿਤਾ ਨੇ ਬੱਚੇ ਨੂੰ ਮਾਂ ਅਤੇ ਪਿਤਾ ਦੋਹਾਂ ਦਾ ਪਿਆਰ ਦਿੱਤਾ। Ohio ਵਿੱਚ ਆਉਣ ਤੋਂ ਪਹਿਲਾਂ ਇਸ ਖਾਨਦਾਨ ਦੇ ਵੱਡੇ ਵਡੇਰੇ ਯੂਰਪ ਵਿਚਲੇ ਦੇਸ਼ 'Spain' ਦੇ ਰਹਿਣ ਵਾਲੇ ਸਨ। ਉਥੋਂ ਇਨ੍ਹਾਂ ਨੇ Ohio ਵਿੱਚ ਆ ਕੇ ਇਥੋਂ ਦੇ ਪੁਰਾਣੇ ਵਸਨੀਕ, Red Indians ਨੂੰ ਮਾਰ ਮੁਕਾ ਕੇ ਆਪਣੀ ਆਬਾਦੀ ਬਣਾਈ। ਇਹ ਸਮਾਂ ਇਤਿਹਾਸ ਅਨੁਸਾਰ 1540 ਈਸਵੀ ਦਾ ਹੈ। ਇਸ ਤਰਾਂ ਯੂਰਪੀਅਨ ਦੇਸ਼ਾਂ ਦੇ ਹੋਰ ਲੋਕਾਂ ਨੇ ਜਿਵੇ England, France, Poland, Rome, ਆਦਿ ਨੇ ਵੀ ਇਥੋਂ ਦੇ ਆਦਿਵਾਸੀਆਂ ਨੂੰ ਮਾਰ ਕੇ ਆਪਣੀਆਂ ਨਵੀਆਂ ਆਬਾਦੀਆਂ ਬਣਾਈਆਂ।

ਬਾਲਕ ਐਡਵਿਨ ਆਪਣੇ ਪਿਤਾ ਤੋਂ ਪੁਰਾਣੇ ਵਸਨੀਕਾਂ ਨੂੰ ਮਾਰ ਮੁਕਾਣ ਬਾਰੇ ਪੇਚੀਦਾ-ਪੇਚੀਦਾ ਸਵਾਲ ਪੁੱਛਦਾ ਸੀ, ਜਿਸਦਾ ਕੋਈ ਵੀ ਤਸ਼ਲੀਬਖਸ਼ ਜੁਆਬ ਉਸਦੇ ਪਿਤਾ ਕੋਲ ਨਹੀਂ ਸੀ। ਉਹ ਆਪਣੇ ਪਿਤਾ ਨੂੰ ਪੁੱਛਦਾ ਕਿ ਯੂਰਪ ਦੇ ਲੋਕਾਂ ਨੇ ਆਪਣੇ ਆਦਿਵਾਸੀਆਂ ਨੂੰ ਮਾਰਨ ਦੀ ਬਜਾਏ ਸਿੱਖਿਅਤ ਕਿਉਂ ਨਾ ਕੀਤਾ? ਐਡਵਿਨ Red Indians ਬਾਰੇ ਸੋਚ ਕੇ ਜਿਆਦਾਤਰ ਉਦਾਸ ਹੀ ਰਹਿੰਦੇ ਸਨ।

ਆਪਣੇ ਬੇਟੇ ਦੀ ਖੁਸ਼ੀ ਦੀ ਖਾਤਰ, ਅਤੇ ਉਸ ਦੇ ਕਹਿਣ ਤੇ, ਉਨ੍ਹਾਂ ਦੇ ਪਿਤਾ ਨੇ ਉਦੋਂ ਉਪਲੱਬਧ ਇਤਿਹਾਸਕ ਕਿਤਾਬਾਂ ਜਿਨ੍ਹਾਂ ਵਿੱਚ Red Indians ਦਾ ਜ਼ਿਕਰ ਸੀ, ਪੜ੍ਹਣ ਲਈ ਲਿਆ ਦਿੱਤੀਆਂ। ਜਦੋਂ ਐਡਵਿਨ ਡਿਸੋਜ਼ਾ ਕੁਝ ਵੱਡੇ ਹੋਏ ਤਾਂ ਉਸਨੇ Kent State University ਵਿੱਚ ਦਾਖਲਾ ਲੈ ਕੇ ਉਥੇ Comparative Religious Studies, Biology, Philosophy ਅਤੇ Psychology ਵਿੱਚ Graduation ਕਰਨ ਦਾ ਮਨ ਬਣਾਇਆ ਅਤੇ ਆਪਣੇ ਪਿਤਾ ਤੋਂ ਇਸ ਦੀ ਇਜ਼ਾਜਤ ਮੰਗੀ। ਜਿਸਨੂੰ ਇਨ੍ਹਾਂ ਦੇ ਪਿਤਾ ਨੇ ਖੁਸ਼ੀ-ਖੁਸ਼ੀ ਪ੍ਰਵਾਨ ਕਰ ਲਿਆ। ਐਡਵਿਨ ਨੇ ਆਪਣਾ ਪੱਕਾ ਵਿਚਾਰ ਬਣਾਇਆ ਕਿ ਉਹ ਆਪਣੀ ਸਾਰੀ ਉਮਰ ਯੂਨੀਵਰਸਿਟੀ ਦੀ ਪੜ੍ਹਾਈ ਪੂਰੀ ਕਰਨ ਉਪਰੰਤ ਭਾਰਤ ਵਿੱਚ ਵਸਦੇ ਆਦਿਵਾਸੀਆਂ ਦੀ ਸਿਖਲਾਈ ਵਿੱਚ ਗੁਜ਼ਾਰੇ ਗਾ। ਉਸਨੂੰ ਹੈਰਾਨੀ ਹੁੰਦੀ ਸੀ, ਜਦੋਂ ਉਹ ਕਿਤਾਬਾਂ ਵਿੱਚ ਇਹ ਪੜ੍ਹਦਾ ਸੀ ਕਿ ਉਹ ਆਰੀਆ ਲੋਕ ਜੋ Central Asia ਤੋਂ ਭਾਰਤ ਆਏ ਸੀ ਉਨ੍ਹਾਂ ਨੇ ਭਾਰਤ ਦੇ ਪੁਰਾਣੇ ਲੋਕਾਂ ਨੂੰ ਪਾਲਿਆ ਪੋਸਿਆ ਸੀ, ਨਾ ਕਿ ਮਾਰ ਮੁਕਾਇਆ ਸੀ। ਯੂਨੀਵਰਸਿਟੀ ਵਿਚਲੀ ਪੜ੍ਹਾਈ ਵੇਲੇ ਹੀ, ਉਹ ਬੰਗਾਲ, ਬਿਹਾਰ, ਮਦਰਾਸ, ਨੇਪਾਲ, ਛਤੀਸਗੜ੍ਹ, ਉੜੀਸਾ ਅਤੇ ਅੰਡੇਮਾਨ ਦੇ ਆਦਿਵਾਸੀਆਂ ਬਾਰੇ ਪੂਰੀ ਜਾਣਕਾਰੀ ਲੈ ਰਹੇ ਸਨ। ਆਪਣੀ ਗ੍ਰੈਜੂਏਸ਼ਨ ਤੋਂ ਪਹਿਲਾਂ ਹੀ ਉਨ੍ਹਾਂ ਨੇ ਚਰਚ

ਆਫ਼ ਇੰਗਲੈਂਡ ਦੇ ਦਫ਼ਤਰ Corn Hill London City ਨੂੰ ਇੱਕ ਚਿੱਠੀ ਲਿਖੀ ਸੀ, ਜਿਸ ਵਿੱਚ ਐਡਵਿਨ ਨੇ ਆਪਣੇ ਮਨਸੂਬਿਆਂ ਬਾਬਤ ਭਾਰਤ ਵਿੱਚ ਨੌਕਰੀ ਕਰਨ ਦੀ ਖਾਹਿਸ਼ ਜ਼ਾਹਿਰ ਕੀਤੀ ਸੀ। ਉਸਦੀ ਚਿੱਠੀ ਨੂੰ ਪੜ੍ਹ ਕੇ ਚਰਚ ਆਫ਼ ਇੰਗਲੈਂਡ ਦੇ ਅਧਿਕਾਰੀ ਕੈਂਟ ਯੂਨੀਵਰਸਿਟੀ ਤੋਂ, ਐਡਵਿਨ ਬਾਰੇ ਜਾਣਕਾਰੀ ਇੱਕਠੀ ਕਰਦੇ ਰਹਿੰਦੇ ਸਨ।

ਈਸਾਈ ਜਗਤ ਵਿੱਚ ਸਾਰੇ ਗਿਰਜ਼ਾ ਘਾਰ Vetican ਭਾਵ, Pope ਦੀ ਛਤਰ-ਛਾਇਆ ਥੱਲੇ ਕੰਮ ਕਰਦੇ ਹਨ। Vetican ਦਾ ਮੁੱਖ ਦਫ਼ਤਰ Vetican City, Rome ਵਿੱਚ ਹੈ। ਚਰਚ ਆਫ਼ ਇੰਗਲੈਂਡ ਭਾਵੇਂ ਇੱਕ ਵੱਖਰੀ ਸੰਸਥਾ ਹੈ ਪਰ ਚਰਚਾਂ ਨੂੰ ਚਲਾਉਣ ਦੇ ਤਰੀਕੇ ਦੋਹਾਂ ਸੰਸਥਾਵਾਂ ਦੇ ਲੱਗਭੱਗ ਇਕੋ ਜਿਹੇ ਹਨ।

Kent University ਤੋਂ ਇਮਤਿਹਾਨ ਪਾਸ ਕਰਦੇ ਸਾਰ ਹੀ, ਐਡਵਿਨ ਡਿਸੋਜ਼ਾ ਨੂੰ ਚਰਚ ਆਫ਼ ਇੰਗਲੈਂਡ ਤੋਂ ਪਾਦਰੀ ਦੀ ਨੌਕਰੀ ਦੀ ਪੇਸ਼ਕਸ਼ ਆਈ, ਜਿਸ ਰਾਹੀਂ ਉਨ੍ਹਾਂ ਨੂੰ ਚਰਚ ਮਿਸ਼ਨ ਸਕੂਲ, ਅੰਮ੍ਰਿਤਸਰ ਵਿੱਚ ਪਾਦਰੀ ਅਤੇ ਮੁੱਖੀ ਨਿਯੁਕਤ ਕੀਤਾ ਗਿਆ ਸੀ। ਇਸ ਪੇਸ਼ਕਸ਼ ਵਿੱਚ ਹੋਰ ਸ਼ਰਤਾਂ ਤੋਂ ਇਲਾਵਾ ਚਰਚ ਆਫ਼ ਇੰਗਲੈਂਡ ਨੇ ਇਹ ਵੀ ਚਾਹਿਆ ਸੀ, ਕਿ ਐਡਵਿਨ ਡਿਸੋਜ਼ਾ ਉਨ੍ਹਾਂ ਹਾਲਾਤਾਂ ਬਾਰੇ ਵੀ, ਸਲਾਹ ਦੇਣਗੇ ਜਿਨ੍ਹਾਂ ਕਾਰਨ ਸੰਨ 1873 ਈਸਵੀ ਵਿੱਚ ਚਰਚ ਮਿਸ਼ਨ ਸਕੂਲ ਦੇ ਵਿਰੁੱਧ ਮੁਜ਼ਾਹਿਰੇ ਹੋਏ ਸਨ ਅਤੇ ਹਾਲਾਤ ਇੰਨੇ ਵਿਗੜ ਗਏ ਸਨ ਕਿ ਉਦੋਂ ਦੇ ਪ੍ਰਸ਼ਾਸ਼ਕ ਨੂੰ ਅੰਮ੍ਰਿਤਸਰ ਸ਼ਹਿਰ ਵਿੱਚ ਕਰਫਿਊ ਲਗਵਾਉਣਾ ਪੈ ਗਿਆ ਸੀ। ਐਸਾ ਫਿਰ ਕਦੀ ਨਾ ਹੋਵੇ ਇਸ ਕਰਮ ਦਾ ਖਿਆਲ ਰੱਖਦੇ ਹੋਏ ਐਡਵਿਨ ਨੂੰ ਆਪਣੀ ਸਲਾਹ ਲੰਡਨ ਆਫਿਸ ਨੂੰ ਭੇਜਣੀ ਸੀ। (ਚਾਰ ਸਿੱਖ ਵਿਦਿਆਰਥੀਆਂ ਦੁਆਰਾ ਆਪਣਾ ਧਰਮ ਪਰਿਵਰਤਨ ਭਾਵ "ਸਿੱਖ" ਤੋਂ "ਈਸਾਈ" ਬਨਣ ਦੀ ਖਾਹਿਸ਼ ਆਪਣੇ ਬੁਜ਼ਰਗਾਂ ਅੱਗੇ ਜ਼ਾਹਿਰ ਕਰਨ ਤੇ ਪੂਰੇ ਸ਼ਹਿਰ ਅੰਮ੍ਰਿਤਸਰ ਵਿੱਚ ਵਾਵੇਲਾ ਮੱਚ ਗਿਆ ਸੀ, ਅਤੇ ਉਦੋਂ ਦੇ ਪ੍ਰਸ਼ਾਸ਼ਕ ਫਾਦਰ ਹੈਨਰੀ ਲੇਕ (Henry Lake) ਦੇ ਵਿਰੁੱਧ ਹਿੰਦੂ, ਸਿੱਖ ਅਤੇ ਮੁਸਲਮਾਨਾਂ ਨੇ ਮਿਲ ਕੇ ਸਕੂਲ ਦੇ ਸਾਹਮਣੇ ਸ਼ੋਰ ਸ਼ਰਾਬਾ ਕੀਤਾ ਸੀ। ਸ਼ਹਿਰ ਵਿੱਚ ਕਰਫਿਊ ਲਗਾਉਣਾ ਪੈ ਗਿਆ ਸੀ। ਇਹ ਕਿੱਸਾ 18 ਅਕਤੂਬਰ 1873 ਈਸਵੀ ਦਾ ਹੈ। ਉਦੋਂ ਲੋਕਾਂ ਦਾ ਖਿਆਲ ਸੀ ਕਿ ਪਾਦਰੀ ਦੇ ਬਹਿਕਾਵੇ ਵਿੱਚ ਆ ਕੇ ਬੱਚਿਆਂ ਨੇ ਈਸਾਈ ਬਨਣ ਦੀ ਖਾਹਿਸ਼ ਜ਼ਾਹਿਰ ਕੀਤੀ ਹੈ।)

ਨੌਕਰੀ ਦੀਂ ਚਿੱਠੀ ਨੂੰ ਪਾ ਕੇ ਐਡਵਿਨ ਡਿਸੋਜ਼ਾ ਬਹੁਤ ਖੁਸ਼ ਸਨ। ਹਾਲ ਦੀ ਘੜੀ ਉਹ ਆਦਿਵਾਸੀਆਂ ਬਸਤੀਆਂ ਵਿੱਚ ਕੰਮ ਕਰਨ ਦੇ ਖਿਆਲ ਨੂੰ ਭੁੱਲ ਚੁੱਕੇ ਸਨ। ਉਨ੍ਹਾਂ ਨੇ ਲੰਡਨ ਦਫ਼ਤਰ ਨੂੰ ਆਪਣੀ ਰਜਾਮੰਦੀ ਲਿਖ ਕੇ ਭੇਜ ਦਿੱਤੀ ਸੀ ਤੇ ਆਪਣੇ ਆਦਰਯੋਗ ਪਿਤਾ ਤੋਂ ਇਜ਼ਾਜਤ ਲੈ ਕੇ ਅੰਮ੍ਰਿਤਸਰ (ਭਾਰਤ) ਲਈ ਰਵਾਨਾ ਹੋ ਗਏ। ਇੰਨ੍ਹਾਂ ਦੀ ਪਹਿਲੀ ਪੋਸਟਿੰਗ ਸੰਨ 1900 ਈਸਵੀ ਵਿੱਚ ਅੰਮ੍ਰਿਤਸਰ ਵਿੱਚ ਹੋਈ। ਚਰਚ ਮਿਸ਼ਨ ਸਕੂਲ ਕਿਉਂਕਿ ਇੱਕ ਅਰਧ ਸਰਕਾਰੀ ਸਕੂਲ ਸੀ, ਇਸ ਲਈ ਐਡਵਿਨ ਡਿਸੋਜ਼ਾ ਨੇ ਆਪਣੀ ਹਾਜਰੀ ਉਸ ਵਕਤ ਦੇ ਡਿਪਟੀ ਕਮਿਸ਼ਨਰ A.M. Stow Esquire ਅੰਮ੍ਰਿਤਸਰ ਦੇ ਦਫ਼ਤਰ ਵਿੱਚ ਲਗਾਈ। ਡਿਪਟੀ ਕਮਿਸ਼ਨਰ ਸਾਹਿਬ ਨੇ ਦੂਜੇ ਦਿਨ ਸ਼ਹਿਰ ਦੇ ਪਤਵੰਤੇ ਸੱਜਣਾਂ ਨਾਲ ਪਾਦਰੀ ਸਾਹਿਬ ਦੀ ਮੁਲਾਕਾਤ ਕਰਵਾਈ ਸੀ। ਸ. ਸੁੰਦਰ ਸਿੰਘ ਮਜੀਠੀਆ ਨਾਲ ਆਪ ਦੀ ਜਾਣ-ਪਹਿਚਾਣ ਡਿਪਟੀ ਕਮਿਸ਼ਨਰ ਦੇ ਦਫ਼ਤਰ ਵਿੱਚ ਹੀ ਹੋਈ ਸੀ, ਤੇ ਇਨ੍ਹਾਂ ਦੀਆਂ ਆਪਸੀ ਨਜ਼ਦੀਕੀਆਂ, ਹਮ ਖਿਆਲ ਹੋਣ ਕਰਕੇ ਵੱਧ ਗਈਆਂ ਸਨ ਤੇ ਬਾਅਦ ਵਿੱਚ ਇਹ ਗੂੜ੍ਹੇ ਮਿੱਤਰ ਬਣ ਗਏ ਸੀ।

ਅਸੀਂ ਹੁਣ ਪਾਠਕਾਂ ਨੂੰ ਮੁੜ ਕੇ ਪਾਦਰੀ ਡਿਸੋਜ਼ਾ ਦੇ ਉਸ ਕਮਰੇ ਵੱਲ ਲੈ ਜਾਂਦੇ ਹਾਂ ਜਿਥੇ ਉਹ ਆਪਣੇ ਮਿੱਤਰ ਸ. ਸੁੰਦਰ ਸਿੰਘ ਮਜੀਠੀਆ ਨਾਲ ਗੱਲਬਾਤ ਤੇ ਹੋਰ ਸਲਾਹ ਮਸ਼ਵਰਾ ਕਰ ਰਹੇ ਸਨ। ਫਾਦਰ ਡਿਸੋਜ਼ਾ ਮਜੀਠੀਆ ਸਾਹਿਬ ਨੂੰ ਦੱਸ ਰਹੇ ਸਨ ਕਿ, "ਮੈਂ 1873 ਈਸਵੀ ਵਿੱਚ ਲਿਖੀ ਪਾਦਰੀ ਲੇਕ ਦੀ ਉਸ ਚਿੱਠੀ ਨੂੰ ਪੜ੍ਹਿਆ ਹੈ ਜਿਹੜੀ ਫਾਦਰ ਲੇਕ ਨੇ ਉਸ ਵਕਤ ਦੇ ਸਨਾਤਨੀ ਖਿਆਲਾਂ ਵਾਲੇ ਸਿੱਖ ਗ੍ਰੰਥੀਆਂ ਪ੍ਰਤੀ, ਚਰਚ ਆਫ਼ ਇੰਗਲੈਂਡ ਨੂੰ ਭੇਜੀ ਸੀ। ਉਨ੍ਹਾਂ ਦੀ ਚਿੱਠੀ ਨਾਲ ਮੈਂ ਪੂਰੀ ਤਰ੍ਹਾਂ ਸਹਿਮਤ ਵੀ ਹਾਂ। ਉਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵੇਲੇ ਦੀ Education Policy ਤੇ ਚਰਚਾ ਕੀਤੀ ਹੈ। ਉਹ ਲਿਖਦੇ ਹਨ ਕਿ ਰਣਜੀਤ ਸਿੰਘ ਦੇ ਰਾਜ ਵੇਲੇ ਵਿੱਦਿਅਕ

ਜਾਗ੍ਰਤੀ ਉੱਪਰ ਕੋਈ ਧਿਆਨ ਨਹੀਂ ਸੀ ਦਿੱਤਾ ਗਿਆ। ਸਿੱਖਾਂ ਦੇ ਰਾਜ ਵੇਲੇ ਭਾਵ 1800 ਈਸਵੀ ਤੋਂ 1849 ਈਸਵੀ ਤੱਕ ਪੰਜਾਬ ਵਿੱਚ ਵਿਦਿਅਕ ਜਾਗ੍ਰਿਤੀ ਉੱਪਰ ਸੋਚਣਾ ਸ਼ੁਰੂ ਹੀ ਨਹੀਂ ਸੀ ਹੋਇਆ। ਅੰਗ੍ਰੇਜ਼ੀ ਰਾਜ ਤਾਂ 1849 ਈਸਵੀ ਤੋਂ ਬਾਅਦ ਸ਼ੁਰੂ ਹੋਇਆ ਸੀ। ਇਸ ਤੋਂ ਪਹਿਲਾਂ ਪੰਜਾਬ ਵਿੱਚ ਵਸਦੇ ਸਿੱਖਾਂ ਦੇ ਬੱਚਿਆਂ ਨੂੰ ਆਮ ਤੌਰ 'ਤੇ ਗੁਰੂਦੁਆਰਿਆਂ ਵਿੱਚ ਹੀ ਪੜ੍ਹਾਇਆ ਜਾਂਦਾ ਸੀ। ਮਾਪੇ ਆਪਣੇ ਬੱਚਿਆਂ ਨੂੰ ਸਵੇਰੇ ਗੁਰੂਦੁਆਰੇ ਦੇ ਗ੍ਰੰਥੀਆਂ ਪਾਸ ਬਿਠਾ ਜਾਂਦੇ ਸਨ, ਜਿਥੇ ਉਨ੍ਹਾਂ ਨੂੰ ਗੁਰੂ ਸਾਹਿਬਾਨਾਂ ਦੀਆਂ ਜੀਵਨੀਆਂ ਬਾਰੇ ਗਿਆਨ ਦਿੱਤਾ ਜਾਂਦਾ ਸੀ ਅਤੇ ਪਾਠ ਕਰਨਾ ਵੀ ਸਿਖਾਇਆ ਜਾਂਦਾ ਸੀ। ਪਰ ਇਸ ਤੋਂ ਇਲਾਵਾ ਹੋਰ ਵਿਸ਼ਿਆਂ ਬਾਰੇ ਬੱਚਿਆਂ ਨੂੰ ਕੋਈ ਸਿੱਖਿਆ ਨਹੀਂ ਸੀ ਦਿੱਤੀ ਜਾਂਦੀ। ਇਸੇ ਤਰ੍ਹਾਂ ਹਿੰਦੂ ਤੇ ਮੁਸਲਮਾਨ ਬੱਚੇ ਵੀ ਕਰਦੇ ਸਨ। ਹਿੰਦੂ ਬੱਚਿਆਂ ਨੂੰ ਮੰਦਿਰਾਂ ਵਿੱਚ ਸੰਸਕ੍ਰਿਤ ਭਾਸ਼ਾ, ਵੇਦਾਂ ਤੇ ਹੋਰ ਹਿੰਦੂ ਧਰਮ ਗ੍ਰੰਥਾਂ ਦੀ ਸਿਖਸ਼ਾ ਦਿੱਤੀ ਜਾਂਦੀ ਸੀ। ਮੁਸਲਮਾਨ ਬੱਚੇ ਮਸਜਿਦਾਂ ਵਿੱਚ ਅਥਵਾ ਮਕਤਬਾਂ ਵਿੱਚ ਜਾਂਦੇ ਸਨ। ਪੜ੍ਹਾਉਣ ਵਾਲੇ ਅਧਿਆਪਕਾਂ ਨੂੰ ਮਾਪਿਆਂ ਵੱਲੋਂ ਅਨਾਜ ਅਤੇ ਹੋਰ ਵਸਤੂਆਂ ਵੇਤਨ ਵੱਜੋਂ ਦਿੱਤੀਆਂ ਜਾਂਦੀਆਂ ਸਨ। ਉਸ ਵਕਤ ਦੀ ਸਰਕਾਰ ਦੀ ਕੋਈ ਵਿਦਿਅਕ ਨੀਤੀ ਤਾਂ ਹੈ ਹੀ ਨਹੀਂ ਸੀ-ਪਰ ਕਿਉਂ? ਉਹ ਅੱਗੇ ਲਿਖਦੇ ਹਨ ਕਿ "ਅੰਗਰੇਜਾਂ ਦਾ ਰਾਜ ਆਉਣ ਨਾਲ ਪੁਰਾਣੇ ਢੰਗ ਦੀ ਸਿੱਖਿਆ ਨੀਤੀ ਦਾ ਹੌਲੀ-ਹੌਲੀ ਅੰਤ ਹੋਣਾ ਸ਼ੁਰੂ ਹੋ ਗਿਆ। ਹੁਣ ਆਧੁਨਿਕ ਸਕੂਲਾਂ ਦੀ ਸਥਾਪਨਾ ਹੋਣੀ ਸ਼ੁਰੂ ਹੋ ਗਈ ਸੀ। ਸੰਨ 1851 ਈਸਵੀ ਤੱਕ 8 ਸਰਕਾਰੀ ਸਕੂਲ ਖੋਲੇ ਗਏ। 1854 ਦੇ ਅੰਤ ਤੱਕ 8 ਹੋਰ ਸਕੂਲ ਹੋਂਦ ਵਿੱਚ ਆਏ। ਹੌਲੀ ਹੌਲੀ ਇਨ੍ਹਾਂ ਸਕੂਲਾਂ ਦੀ ਗਿਣਤੀ ਵੱਧ ਕੇ 1872 ਈਸਵੀ ਤੱਕ 115 ਹੋ ਗਈ। ਇਹ ਸਾਰੇ ਸਕੂਲ, ਸਰਕਾਰੀ ਸਨ ਅਤੇ ਸਰਕਾਰ ਦੁਆਰਾ ਹੀ ਇਨ੍ਹਾਂ ਦੀਆਂ ਇਮਾਰਤਾਂ ਬਣਾਈਆਂ ਗਈਆਂ ਸਨ। ਪੜ੍ਹਾਉਣ ਵਾਲੇ ਸਟਾਫ਼ ਨੂੰ ਹੁਣ ਵੇਤਨ ਮਿਲਦਾ ਸੀ। ਬੱਚੇ ਜਿਥੇ ਪੜ੍ਹਦੇ ਸਨ ਉਥੇ ਉਹ ਖੇਲ ਕੁੱਦ ਵਿੱਚ ਵੀ ਹਿੱਸਾ ਲੈਂਦੇ ਸਨ। ਜਦੋਂ ਇਹ ਬੱਚੇ ਸਕੂਲ ਤੋਂ ਵਾਪਸ ਆਉਂਦੇ ਸਨ ਤਾਂ ਇਨ੍ਹਾਂ ਦੀਆਂ ਮਾਵਾਂ ਇਨ੍ਹਾਂ ਦਾ ਇੰਤਜਾਰ ਕਰ ਰਹੀਆਂ ਹੁੰਦੀਆਂ ਸਨ, ਬੱਚਿਆਂ ਨੂੰ ਇਹ ਚੰਗਾ ਲੱਗਦਾ ਸੀ। ਇਸ ਤੋਂ ਇਲਾਵਾ ਮਿਸ਼ਨਰੀ ਸਕੂਲ ਵੀ ਹੋਂਦ ਵਿੱਚ ਆਏ। ਇਨ੍ਹਾਂ ਸਾਰੇ ਸਕੂਲਾਂ ਵਿੱਚ ਧਾਰਮਕ ਵਿਸ਼ਿਆਂ ਦੇ ਨਾਲ ਨਾਲ ਦੂਜੇ ਮੁੱਖ ਵਿਸ਼ੇ ਵੀ ਪੜ੍ਹਾਏ ਜਾਂਦੇ ਸਨ ਜਿਵੇਂ ਅੰਗ੍ਰੇਜ਼ੀ, ਗਣਿਤ, ਰੇਖਾ-ਗਣਿਤ, ਫ਼ਾਰਸੀ ਅਤੇ ਉਰਦੂ ਆਦਿ।

ਫਾਦਰ ਲੇਕ ਦੀ ਇੱਕ ਹੋਰ ਚਿੱਠੀ ਦਾ ਹਵਾਲਾ ਦਿੰਦੇ ਹੋਏ ਪਾਦਰੀ ਡਿਸੋਜ਼ਾ ਨੇ ਮਜੀਠੀਆ ਸਾਹਿਬ ਨੂੰ ਦੱਸਿਆ ਕਿ ਫਾਦਰ ਲੇਕ ਨੇ ਲਿਖਿਆ ਹੈ, "ਆਧੁਨਿਕ ਸਕੂਲਾਂ ਦੇ ਕਾਰਨ ਪੂਰੇ ਪੰਜਾਬ ਵਿੱਚ ਬਹੁਤ ਬਦਲਾਅ ਆਇਆ ਹੈ। ਇਹ ਬਦਲਾਅ ਵੇਖ ਕੇ ਬੱਚਿਆਂ ਦੇ ਮਾਪੇ ਬਹੁਤ ਖੁਸ਼ ਹਨ। ਬੱਚੇ ਵੀ ਬਹੁਤ ਖੁਸ਼ ਰਹਿੰਦੇ ਹਨ। ਸਕੂਲ ਤੋਂ ਵਾਪਸ ਆ ਕੇ ਬੱਚੇ ਸਾਰੇ ਦਿਨ ਦੀ ਸਕੂਲ ਵਿਚਲੀ ਦਾਸਤਾਨ ਆਪਣੇ ਘਰਾਂ ਵਿੱਚ ਸੁਣਾਉਂਦੇ ਤੇ ਖੁਸ਼ੀ ਪ੍ਰਾਪਤ ਕਰਦੇ ਹਨ। ਸ਼ਾਮ ਵੇਲੇ ਹਿੰਦੂ ਬੱਚੇ ਆਪਣੇ ਮੰਦਰਾਂ ਵੱਲ ਚਲੇ ਜਾਂਦੇ ਤੇ ਆਰਤੀ ਖਤਮ ਹੋਣ ਤੋਂ ਬਾਅਦ ਮੁੜਦੇ ਹਨ। ਮੁਸਲਮਾਨ ਬੱਚੇ ਮਸਜਿਦਾਂ ਤੇ ਈਦਗਾਹਾਂ ਵੱਲ ਨਿਕਲ ਜਾਂਦੇ ਹਨ ਪਰ ਸਿੱਖ ਬੱਚੇ ਜੱਦ ਆਪਣੇ ਗੁਰੂਦੁਆਰਿਆਂ ਵਿੱਚ ਜਾਂਦੇ ਹਨ ਤਾਂ ਆਪਣੇ ਧਰਮ ਅਸਥਾਨਾਂ ਨੂੰ ਅਨਮਤੀਆਂ ਦੇ ਕੰਟਰੋਲ ਵਿੱਚ ਵੇਖਦੇ ਹਨ ਤਾਂ ਉਹ ਬਹੁਤ ਦੁੱਖੀ ਹੁੰਦੇ ਹਨ। ਆਪਣੇ ਗੁਰੂਦੁਆਰਿਆਂ ਵਿੱਚ ਮੂਰਤੀ ਪੂਜਾ ਵੇਖ ਕੇ ਇਨ੍ਹਾਂ ਨੂੰ ਚੁੱਭਨ ਹੁੰਦੀ ਹੈ। ਸਨਾਤਨੀ ਸਿੱਖ ਗ੍ਰੰਥੀਆਂ ਦੀਆਂ ਦੱਸੀਆਂ ਗਥਾਵਾਂ ਅਤੇ ਬੱਚਿਆਂ ਦੇ ਮਾਪਿਆਂ ਵੱਲੋਂ ਸਿੱਖ ਸ਼ਹੀਦਾਂ ਬਾਰੇ ਦੱਸੀਆਂ ਕਥਾਵਾਂ ਜਦੋਂ ਆਪਸ ਵਿੱਚ ਮੇਲ ਨਹੀਂ ਖਾਂਦੀਆਂ ਤਾਂ ਬੱਚਿਆਂ ਨੂੰ ਬਹੁਤ ਸੱਟ ਵੱਜਦੀ ਹੈ ਤੇ ਇਸ ਤਰ੍ਹਾਂ ਨਾਲ ਇਹ ਮਾਸੂਮ ਬੱਚੇ ਮਾਨਸਿਕ ਬੇਆਰਾਮੀ (Un-rest) ਦਾ ਸ਼ਿਕਾਰ ਹੋ ਰਹੇ ਹਨ। ਸਿੱਖ ਨੌਜੁਆਨਾਂ ਦੀ ਇਹ ਅਵਸਥਾ ਵਕਤ ਦੀ ਸਰਕਾਰ ਲਈ ਨੁਕਸਾਨਦਾਇਕ ਹੋ ਸਕਦੀ ਹੈ। ਮੈਂ ਫਲਸਫਾ (Phylosophy) ਅਤੇ ਮਨੋਵਿਗਿਆਨ ਨੂੰ ਸਮਝਦਾ ਹਾਂ ਤੇ ਸਰਕਾਰ ਅੱਗੇ ਬੇਨਤੀ ਕਰਦਾ ਹਾਂ ਕਿ ਨੌਜੁਆਨ ਪੀੜ੍ਹੀ ਨੂੰ ਬੇਚੈਨੀ ਤੋਂ ਬਚਾਇਆ।ਹੁਣ ਬੱਚੇ ਇੱਕ ਅੱਛੇ ਸਮਾਜ ਦੀ ਬਣਤਰ ਵਿੱਚ ਸਹਾਇਕ ਹੋ ਰਹੇ ਹਨ।"

ਸੁੰਦਰ ਸਿੰਘ ਮਜੀਠੀਆ ਸਾਹਿਬ ਪਾਦਰੀ ਦੀਆਂ ਗੱਲਾਂ ਨੂੰ ਬੜੇ ਧਿਆਨ ਨਾਲ ਸੁਣ ਰਹੇ ਸਨ। ਉਹ ਦਿਲੋਂ

ਬਾਕੀ ਸਫਾ 29 'ਤੇ

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

### ❀ ਕੀ ਅਸੀਂ ਜੀਂਦੇ ਹਾਂ? ❀

ਧਰਮੀ ਕਰਮੀ ਅਸੀਂ ਖ਼ੁਦ ਨੂੰ ਸਮਝਦੇ ਹਾਂ,
ਮਾਰ ਕੁੱਖ ਵਿੱਚ ਆਪਣੀ ਧੀ ਮੀਆਂ।
ਭ੍ਰਿਸ਼ਟਾਚਾਰ 'ਚੋਂ ਸਾਨੂੰ ਖੁਸ਼ਬੋ ਆਵੇ,
ਸਾਡੇ ਨੱਕ ਨੂੰ ਹੋਇਆ ਹੈ ਕੀ ਮੀਆਂ?
ਵਾਂਗ ਪਾਗਲਾਂ ਨਸ਼ਾ ਪੀ ਨੱਚਦੇ ਹਾਂ,
ਰੋੜ੍ਹ ਰਹੇ ਹਾਂ ਰੇਤ ਵਿੱਚ ਘੀ ਮੀਆਂ।
ਪ੍ਰਸ਼ਨ ਕੈਲਵੀ ਦਾ, ਉੱਤਰ ਦਿਓ ਸਾਰੇ,
ਮਰ ਰਹੇ ਹਾਂ ਅਸੀਂ ਕਿ ਜੀ ਮੀਆਂ?

----- 0 -----

### ❀ ਖੁਰਪਾ ਤੇ ਅਕਲ ❀

ਧੂੜ ਗਰਦ ਨਾ ਨਿਕਲੇ ਕਪੜੇ 'ਚੋਂ,
ਜੇਕਰ ਓਸ ਨੂੰ ਝਾੜੀਏ ਛੰਡੀਏ ਨਾ।
ਧਰਤੀ, ਜਣਨੀ ਤੇ ਬੋਲੀ ਨੇ ਤਿੰਨ ਮਾਵਾਂ,
ਤਿੰਨਾਂ ਮਾਵਾਂ ਨੂੰ ਕਦੇ ਵੀ ਭੰਡੀਏ ਨਾ।
ਤਿਲ ਤਿਲ ਕਰਕੇ, ਭਾਵੇਂ ਮਰ ਜਾਈਏ,
ਯਾਰੀ ਬਦ ਇਖਲਾਕ ਨਾਲ ਗੰਢੀਏ ਨਾ।
ਆਉਣ ਕੰਮ ਨਾ ਕੈਲਵੀ ਲੋੜ ਵੇਲੇ,
ਜੇਕਰ ਖੁਰਪੇ ਤੇ ਅਕਲ ਨੂੰ ਚੰਡੀਏ ਨਾ।

----- 0 -----

### ❀ ਸਾਡਾ ਮਕਸਦ ❀

ਦੂਜਿਆਂ ਨਾਲ ਖਹਿਣਾ, ਸੱਤਾ ਵਿੱਚ ਰਹਿਣਾ,
ਸਾਡਾ ਮਕਸਦ ਹੈ, ਧਨ ਬਟੋਰਨਾ ਜੀ!
ਪਹਿਲਾਂ ਆਪਣਾ ਅਸਾਂ ਵਿਕਾਸ ਕਰਨੈਂ,
ਫੇਰ ਮੁਲਕ ਨੂੰ ਹੈ ਅੱਗੇ ਤੋਰਨਾ ਜੀ!
ਸਾਡਾ ਕੰਮ ਨਹੀਂ ਪੰਗਿਆਂ ਵਿੱਚ ਪੈਣਾ,
ਗੁਰਬਤ, ਬੇਰੁਜ਼ਗਾਰੀ ਨੂੰ ਖੋਰਨਾ ਜੀ!
ਲੱਗੇ ਹੋਏ ਹਾਂ ਕੈਲਵੀ ਲੱਕ ਬੰਨ੍ਹ ਕੇ,
ਧੀਆਂ ਪੁੱਤਾਂ ਲਈ ਗੁੜ ਕੁੱਝ ਭੋਰਨਾ ਜੀ।

----- 0 -----

### ❀ ਇਨਸਾਫ਼ ❀

ਪੈਰੀਂ ਅਦਲ ਇਨਸਾਫ ਨੂੰ ਰੋਲਦੇ ਨੇ,
ਰਾਜਨੀਤੀਏ ਜੱਜ ਵਕੀਲ ਰਲਕੇ।
ਲਹੂ ਪੀਂਦੇ ਨੇ ਕਿਰਤੀ ਗਰੀਬ ਦਾ ਸਭ,
ਕੌੜੇ ਰਾਖਸ਼ ਨਿੱਤ ਖਾਂਦੇ ਨੇ ਮਾਸ ਤਲਕੇ।
ਭ੍ਰਿਸ਼ਟਾਚਾਰ ਦੀ ਸਿਓਂਕ ਨੇ ਚੱਟਿਆ ਹੈ,
ਮੁਸ਼ਕ ਮਾਰਦੈ ਇਹ ਨਿਜ਼ਾਮ ਗਲਕੇ।
ਪੰਡਾਂ ਬੰਨ੍ਹ ਬੰਨ੍ਹ ਦੌਲਤ ਸਮੇਟਦੇ ਜੋ,
ਹੋ ਜਾਣਗੇ ਕੈਲਵੀ ਰਾਖ਼ ਬਲਕੇ।

----- 0 -----

### ❀ ਕਲਾਕਾਰ ❀

ਕਲਾਕਾਰ ਕੋਲ ਕਲਾ ਨਾ ਹੋਏ ਬੇਸ਼ੱਕ,
ਕੋਲ ਓਸਦੇ, ਵੱਡੀ ਪਰ, ਕਾਰ ਹੋਵੇ।
ਟੋਲੀ ਹੋਏ ਨੱਚਾਰਾਂ ਦੀ ਨਾਲ ਉਹਦੇ,
ਸਾਥਣ ਬਿਜਲੀ ਜਿਹੀ ਮੁਟਿਆਰ ਹੋਵੇ।
ਮਨਮੋਹਣੀ ਅਦਾ ਦੇ ਨਾਲ ਮੋਹੇ,
ਕੀਤਾ ਓਸ ਨੇ ਹਾਰ ਸ਼ਿੰਗਾਰ ਹੋਵੇ।
ਲੱਚਰਵਾਦ ਦਾ ਕੈਲਵੀ ਲਾ ਤੜਕਾ,
ਸਭਿਆਚਾਰ ਦਾ ਉਹ ਠੇਕੇਦਾਰ ਹੋਵੇ।

----- 0 -----

9878381474

*ਕਾਵਿਕਿਆਰੀ*

## ਭਰਾ ਦਾ ਭਰਾ ਨੂੰ ਤਰਲਾ

*ਲਾਲ ਸਿੰਘ ਲਾਲੀ*

ਲੋਕੀਂ ਕਰਦੇ ਮਖੌਲ, ਪੈਣ ਕਾਲਜੇ 'ਚ ਹੌਲ।
ਗੱਲ ਰਾਸ ਨਹੀਂ ਆਈ, ਮੈਂ ਤਾਂ ਕੀਤੀ ਬੜੀ ਠੰਡੀ।
ਆਪਾਂ ਵੰਡ ਲਈ ਜ਼ਮੀਨ, ਵੀਰੇ ਇਜ਼ਤ ਨੀ ਵੰਡੀ।
ਤੇਰੀ ਧੀ, ਮੇਰੀ ਧੀ, ਸਾਡਾ ਖੂਨ ਵੀ ਏ ਇਕ।
ਤੇਰਾ ਦਿਲ ਘਟ ਜਾਵੇ, ਆਉਂਦੀ ਮੈਨੂੰ ਜਦੋਂ ਛਿੱਕ।
ਤੈਨੂੰ ਕੁਝ, ਮੈਨੂੰ ਕੁਝ, ਲੋਕੀਂ ਬੜੇ ਨੇ ਪਖੰਡੀ।
ਆਪਾਂ ਵੰਡ ਲਈ ਜ਼ਮੀਨ ................।

ਵੇਖ ਉਦਣ ਦੇ ਬੇਬੇ ਬਾਪੂ, ਗਏ ਰਹਿ ਅੱਧੇ।
ਸਾਡੇ ਫਿਕਰਾਂ ਦੇ ਭਾਰ, ਗਏ ਉਨ੍ਹਾਂ ਉੱਤੇ ਲੱਦੇ।
ਬਹਿਕੇ ਖੂੰਡਾਂ ਤੇ ਸ਼ਰੀਕ, ਸਾਡੀ ਕਰਦੇ ਨੇ ਭੰਡੀ।
ਆਪਾਂ ਵੰਡ ਲਈ ਜ਼ਮੀਨ ................।

ਕੀ ਖੱਟਿਆ ਏ ਆਪਾਂ, ਦੱਸ ਹੋ ਕੇ ਇਲਾਇਦਾ।
ਠੰਡੇ ਮਨ ਨਾਲ ਸੋਚ, ਹੁੰਦਾ ਕੀ ਵਿੱਚ ਫਾਇਦਾ।
ਕਦੇ ਹੁੰਦੀ ਸੀਗੀ ਸਾਡੀ, ਸਾਰੇ ਪਿੰਡ ਵਿੱਚ ਝੰਡੀ।
ਆਪਾਂ ਵੰਡ ਲਈ ਜ਼ਮੀਨ ................।

ਬੁਰੀ ਲੱਗਗੀ ਨਜ਼ਰ, ਗਿਆ ਵਰਤ ਏ ਕਹਿਰ।
ਤੈਨੂੰ ਕਹੇ ਕੋਈ ਮਾੜਾ, ਮੈਨੂੰ ਲੱਗਦਾ ਏ ਜ਼ਹਿਰ।
ਪਰ ਆਪਣੇ ਖੇਤਾਂ ਨੂੰ, ਜਾਂਦੀ ਇੱਕ ਹੋਈ ਡੰਡੀ।
ਆਪਾਂ ਵੰਡ ਲਈ ਜ਼ਮੀਨ ................।

ਬੋਲ ਗੁੱਸੇ ਵਿੱਚ ਆਖੇ, ਪੈਣ ਖੂਹ ਵਿੱਚ ਢੱਠੇ।
ਲਾਲੀ ਮਿੰਨਤ ਕਰਾਂ ਮੈਂ, ਆਪਾਂ ਹੋ ਜਾਈਏ ਕੱਠੇ।
ਕਦੇ ਮੂਹਰੇ ਨਹੀਂ ਸੀ ਬੋਲੇ, ਕਿਥੋਂ ਚੜ੍ਹ ਗਈ ਚੰਡੀ।
ਆਪਾਂ ਵੰਡ ਲਈ ਜ਼ਮੀਨ ................।

9914610083

----- 0 -----

## ਬੰਜਰ ਪੰਜਾਬ ਹੋਜੂਗਾ

*ਹਰਬੰਸ ਸਿੰਘ ਸ਼ਾਨ*

ਸੋਚਦੇ ਨਾ ਭੋਰਾ ਨਹੀਂ ਕਰਦੇ ਵੀਚਾਰ
ਜਾਂਦੀ ਦਿਨੋ ਦਿਨ ਉਲਝਦੀ ਤਾਣੀ।
ਬਈ ਬੰਜਰ ਪੰਜਾਬ ਹੋਜੂਗਾ
ਜੇ ਨਾ ਸਾਂਭਿਆ ਪੰਜਾਬੀਓ ਓਏ ਪਾਣੀ।
ਕਦੇ ਮੋਹਲੇਧਾਰ ਮੀਂਹ ਪੈਂਦੇ ਹੁੰਦੇ ਸੀ ਬੜੇ।
ਹੁਣ ਸਾਉਣ ਹਰ ਸਾਲ ਮਾਰ ਦਿੰਦਾ ਏ ਰੜੇ।
ਪਈ ਧਰਤੀ ਏ ਸੜੀ, ਹੁਣ ਲੱਗਦੀ ਨਾ ਝੜੀ।
ਹੁੰਦੀ ਕਿਤੇ ਕਿਤੇ ਕਿਣਮਿਣ ਕਾਣੀ ।
ਬਈ ਬੰਜਰ ਪੰਜਾਬ ................।

ਪਾਣੀ ਧਰਤੀ ਦਾ ਜਾਈ ਜਾਂਦਾ ਥੱਲੇ ਹੀ ਥੱਲੇ।
ਰਹਿੰਦੇ ਖੂੰਹਦੇ ਵਿੱਚ ਜ਼ਹਿਰੀ ਤੱਤ ਰਲ ਨੇ ਚੱਲੇ।
ਤਾਂਹੀ ਜੰਮਦੇ ਨੇ ਬੱਚੇ, ਵਿੰਗੇ ਟੇਢੇ, ਪਿੱਲੇ ਕੱਚੇ।
ਰੋਗੀ ਹੁੰਦੇ ਜਾਂਦੇ ਸਾਰੇ ਹੀ ਪ੍ਰਾਣੀ।
ਬਈ ਬੰਜਰ ਪੰਜਾਬ ................।

ਹੱਥ ਧੋਕੇ ਕਿਸਾਨ ਧਾਨਾਂ ਮਗਰ ਪਏ।
ਜਿਹੜੇ ਹੱਦੋਂ ਵੱਧ ਪਾਣੀ ਨੂੰ ਡਕਾਰ ਨੇ ਗਏ।
ਇਹ ਪਾਣੀ ਸਾਡਾ ਪਿਤਾ, ਸਾਨੂੰ ਉਪਦੇਸ਼ ਦਿੱਤਾ,
ਗੁਰੂ ਬਾਬੇ ਨਾਨਕ ਨੇ ਵਿੱਚ ਬਾਣੀ।
ਬਈ ਬੰਜਰ ਪੰਜਾਬ ................।

ਸਾਨੂੰ ਆਉਣ ਵਾਲੀ ਨਸਲ ਨਹੀਂ ਮੁਆਫ ਕਰਨਾ।
ਅਸੀਂ ਉਹਦੇ ਨਾਲ ਜੇ ਨਹੀਂ ਇਨਸਾਫ ਕਰਨਾ।
ਕੁੱਝ ਵਖਤ ਵੀਚਾਰੋ, ਹੱਥ ਅਕਲਾਂ ਨੂੰ ਮਾਰੋ,
"ਸ਼ਾਨ, ਹੋਜੂ ਨਹੀਂ ਤਾਂ ਖਤਮ ਕਹਾਣੀ।
ਬਈ ਬੰਜਰ ਪੰਜਾਬ ................।

878573068

----- 0 -----

# ਖ਼ੁਦਾ

ਜਸਬੀਰ ਸਿੰਘ ਜੌਲੀ

ਪੁਛਿਆ ਇਕ ਦਿਨ ਮੈਂ ਖ਼ੁਦਾ ਨੂੰ,
ਤੂੰ ਕਿਥੇ ਛੁਪਿਆ ਬੈਠਾ ਹੈਂ।
ਢੂੰਢ ਢੂੰਢ ਕੇ ਥਕ ਗਿਆ ਹਾਂ,
ਪਰ ਤੂੰ ਨਜ਼ਰ ਨਹੀਂ ਆਉਂਦਾ ਹੈਂ।
ਪਰਬਤ ਪਹਾੜਾਂ ਨਦੀ ਕਿਨਾਰੇ,
ਹਰ-ਥਾਂ ਤੇ ਮੈਂ ਗਿਆ ਸੀ।
ਜੰਗਲਾਂ ਵਿੱਚ ਵੀ ਢੂਢਿਆ ਤੈਨੂੰ,
ਪਰ ਨਾ ਉਥੇ ਤੂੰ ਮਿਲਿਆ ਸੀ।
ਧਰਮ ਸਥਾਨਾਂ ਤੇ ਵੀ ਗਿਆ,
ਮੱਥੇ ਜਾ ਕੇ ਉਥੇ ਵੀ ਟੇਕੇ।
ਨਹੀਂ ਦਰਸ਼ਨ ਹੋਏ ਤੇਰੇ ਮੈਨੂੰ,
ਚਾਹੇ ਨਜ਼ਾਰੇ ਬਹੁਤ ਹੀ ਦੇਖੇ।
ਸੰਤਾ ਮਹੰਤਾਂ ਅਤੇ ਬਾਬਿਆਂ ਦੇ,
ਡੇਰਿਆਂ ਤੇ ਵੀ ਗਿਆ ਸੀ।
ਭੇਟਾਵਾਂ ਕਈ ਭੇਟ ਕੀਤੀਆਂ,
ਪਰ ਤੇਰੇ ਬਾਰੇ ਕੁਝ ਨਾ ਦਸਿਆ ਸੀ।
ਪੁਛਿਆ ਤੇਰੇ ਮਿਲਣ ਬਾਰੇ ਜਦ,
ਇਧਰ ਉਧਰ ਦੀ ਮਾਰੀ ਜਾਂਦੇ।
ਗੱਲਾਂ ਬਾਤਾਂ 'ਚ ਘੜੀ ਮੁੜੀ,
ਆਪਣੇ ਹੀ ਗੁਣ ਗਾਈ ਜਾਂਦੇ।
ਹਸਿਆ ਖ਼ੁਦਾ ਤੇ ਕਹਿਣ ਲਗਾ,
ਕਿਧਰ ਤੂੰ ਮੈਨੂੰ ਢੂੰਢ ਰਿਹਾ ਹੈਂ।
ਮੈਂ ਤਾਂ ਤੇਰੇ ਅੰਦਰ ਬੈਠਾ ਹਾਂ,
ਇਧਰ ਉਧਰ ਕਿਉਂ ਘੁੰਮ ਰਿਹਾ ਹੈਂ।
ਛੁਪਿਆ ਬੈਠਾ ਹਾਂ ਚੁਪਚਾਪ ਮੈਂ,
ਮੌਜ ਮਸਤੀ ਵਿੱਚ ਰਹਿੰਦਾ ਹਾਂ।
ਦੁਨੀਆ ਮੈਨੂੰ ਹੈ ਢੂੰਢ ਰਹੀ,
ਪਰ ਨਜ਼ਰ ਕਿਸੇ ਨੂੰ ਨਾ ਆਦਾ ਹਾਂ।
ਮੈਨੂੰ ਸਭ ਪਤਾ ਬੰਦੇ ਦਾ,
ਮੇਰੀ ਨਹੀਂ ਜ਼ਰੂਰਤ ਇਸ ਨੂੰ।
ਕਰਦਾ ਰਹਿੰਦਾ ਹੈ ਫਰਮਾਇਸ਼ਾਂ,
ਮੇਰੇ ਲਈ ਨਹੀਂ ਫੁਰਸਤ ਇਸ ਨੂੰ।
ਸਮਝ ਲਈਂ ਇਕ ਗੱਲ ਇਹ ਤੂੰ,
ਸਾਫ ਸਾਫ ਤੈਨੂੰ ਸਮਝਾ ਦੇਂਦਾ ਹਾਂ,
ਸੱਚੇ ਮਨ ਨਾਲ ਜੋ ਯਾਦ ਕਰੇ,
ਝਟ ਉਸ ਨੂੰ ਮਿਲ ਪੈਂਦਾ ਹਾਂ।
ਮੈਂ ਤਾਂ ਭੁਖਾ ਪ੍ਰੇਮ ਭਾਵ ਦਾ,
ਪੈਸੇ ਨਾਲ ਨਹੀਂ ਖੁਸ਼ ਹੁੰਦਾ।
ਨਾ ਤੋਹਫ਼ੇ ਨਾ ਵੱਡਮੁੱਲੀ ਚੀਜ਼ਾਂ,
ਦਾ ਅਸਰ ਮੇਰੇ ਤੇ ਕੋਈ ਹੁੰਦਾ।
ਕਈ ਬੰਦੇ ਮੈਨੂੰ ਢੂੰਢ ਚੁਕੇ ਨੇ,
ਕੀ ਇਸ ਬਾਰੇ ਤੈਨੂੰ ਇਲਮ ਹੈ।
ਮੇਰੇ ਦਿਲ 'ਚ ਇੰਜ ਵਸੇ ਹੋਏ ਨੇ,
ਜਿਵੇਂ ਵਸ ਗਈ ਕੋਈ ਫਿਲਮ ਹੈ।
ਸੱਚੇ ਮਨ ਨਾਲ ਯਾਦ ਕੀਤਾ ਜਦ,
ਦਿਲ ਮੇਰਾ ਸੀ ਪਿਘਲ ਗਿਆ।
ਭਗਤੀ ਉਨ੍ਹਾਂ ਦੀ ਦੇਖਕੇ ਮੈਂ,
ਉਨ੍ਹਾਂ ਵਿੱਚ ਹੀ ਮਿਲ ਗਿਆ।
ਰਵਿਦਾਸ ਕਬੀਰ ਨਾਨਕ ਹੋਰਾਂ ਦੀ,
ਯਾਦ ਲਈ ਮੈਂ ਫਿਰਦਾ ਹਾਂ।
ਧਰਮ ਗ੍ਰੰਥਾਂ 'ਚ ਹੈ ਜ਼ਿਕਰ ਉਨ੍ਹਾਂ ਦਾ,
ਬਿਆਨ ਲੋਕਾਂ ਤਾਈਂ ਕਰੀ ਫਿਰਦਾ ਹਾਂ।
ਸ਼ਰਧਾ ਨਾਲ ਪੜ੍ਹ ਬਾਣੀ ਉਨ੍ਹਾਂ ਦੀ,
ਸਮਝ ਸਾਰੀ ਤੈਨੂੰ ਪੈ ਜਾਏਗੀ।
ਵਸ ਗਈ ਬਾਣੀ ਜੇ ਹਿਰਦੇ ਤੇਰੇ,
ਤਾਂਘ ਮਿਲਣ ਦੀ ਬਣ ਆਏਗੀ।
ਐ ਬੰਦੇ ਗਰ ਸਮਝ ਗਿਐਂ ਤਾਂ,
ਵਕਤ ਨਾ ਐਵੇਂ ਬਰਬਾਦ ਕਰ।
ਕਰਮ ਕਾਂਡੀ ਸਭ ਗੱਲਾਂ ਛਡਦੇ,
ਭਰਮਾਂ ਵਹਿਮਾਂ ਦਾ ਤਿਆਗ ਕਰ।
ਜੇ ਚਾਹੁੰਦਾ ਹੈਂ ਮੈਨੂੰ ਮਿਲਣਾ,
ਸਿਖ ਲੈ ਇਕ ਛੋਟੀ ਜਹੀ ਕਲਾ।
ਸੱਚੇ ਦਿਲ ਨਾਲ ਯਾਦ ਕੀਤਾ ਕਰ,
ਮੰਗਿਆ ਕਰ ਤੂੰ ਸਭ ਦਾ ਭਲਾ।

## ਧੰਨ ਲੇਖਾਰੀ ਨਾਨਕਾ
## ਜਿਨ ਨਾਮ ਲਿਖਾਇਆ ਸਚ॥

(ਗੁਰਬਾਣੀ ਦੀ ਲੋਅ 'ਚ ਸੱਚੋ-ਸੱਚ)

*ਅਮਰੀਕ ਸਿੰਘ ਸ਼ੇਰ ਖਾਂ*

'ਧੰਨ ਹੈ ਲਿਖਾਰੀ' ਗੁਰਾਂ ਸੱਚ ਆਖਿਆ।
'ਅੱਜ ਦਾ ਲਿਖਾਰੀ' ਗਇਆ ਏ ਸਰਾਪਿਆ।

ਸੱਚ ਦਾ ਤਾਂ ਨਾਤਾ ਕਿਤੇ ਗਿਆ ਦੂਰ ਜੀ।
ਉਹਦੀਆਂ ਤਾਂ ਅੱਖਾਂ ਵਿੱਚ ਵੱਸੇ 'ਹੂਰ' ਜੀ।

ਕਾਮ ਦੇ ਕਲੋਲਾਂ ਤੋਂ ਨਾ ਅੱਗੇ ਵਧਦਾ।
ਕਲਾਕਾਰ ਹੋਣ ਦਾ ਵੀ ਦਮ ਭਰਦਾ।

ਸ਼ਰਾਬ ਤੇ ਸ਼ਬਾਬ ਵਿੱਚੋਂ ਕਲਾ ਟੋਲਦਾ।
ਵੱਡਿਆਂ ਦੀ ਪੱਗ ਮਿੱਟੀ ਵਿੱਚ ਰੋਲਦਾ।

ਫਰੀਦ, ਨਾਨਕ ਨੇ ਜੋ ਸੀ ਲਿਖਿਆ।
ਊੜਾ-ਐੜਾ ਇਹਦੇ ਚੋਂ ਨਾ ਇਹਨੇ ਸਿੱਖਿਆ।

ਸੱਚ ਦਾ ਸੀ ਸਾਥ ਦਿੰਦੇ ਮਰਜੀਵੜੇ।
ਨੱਚਦੇ ਨੇ ਦਾਰੂ ਪੀ ਕੇ ਹੁਣ 'ਹਿਜੜੇ'।

ਪੁੱਠੇ ਸਿੱਧੇ ਸ਼ਬਦਾਂ 'ਚ 'ਰੈਪ' ਲਿਖਦੇ।
ਦਾਰੂ ਦੇ ਪਿਆਲੇ 'ਤੇ ਲਿਖਾਰੀ ਵਿਕਦੇ।

ਟਕਿਆਂ ਦੀ ਟੁਣਕਾਰ ਲਿਖੇ ਖਬਰਾਂ।
'ਭਾਗੋਆਂ' ਦੀ ਜੇਬ ਉੱਤੇ ਰਹਿਣ ਨਜ਼ਰਾਂ।

ਮਾੜਿਆਂ ਦਾ ਹੱਕ ਇਹਨਾਂ ਨੇ ਦਿਵਾਉਣਾ ਸੀ।
'ਜ਼ੋਰਾਵਰ' ਫੜ ਇਹਨਾਂ ਗੁੱਠੇ ਲਾਉਣਾ ਸੀ।

ਏਸੇ ਈ ਫਰਜ਼ ਤੋਂ ਨੇ ਬਹੁਤੇ ਉੱਕਗੇ।
ਮੇਰਿਆ ਦਿਲਾ ਵੇ,ਤਾਹੀਓਂ ਮੈਨੂੰ ਦੁਖਦੇ!

ਗੱਲਾਂ ਵਿੱਚ ਨਹਿਲੇ ਉੱਤੇ ਦਹਿਲਾ ਸੁੱਟਦੇ।
ਸੱਚੀ ਗੱਲ ਆਖੋ ਫਿਰ ਉੱਚੀ ਪਿੱਟਦੇ।

ਵਿਰਲੇ ਨੇ ਹੈਗੇ ਜੀਹਨਾਂ 'ਸੱਚ' ਖੋਜਿਆ।
ਬਹੁਤਿਆਂ ਨੇ ਬੇੜਾ ਕੌਮ ਵਾਲਾ ਡੋਬਿਆ।

ਸੁਧਰੋ ਲਿਖਾਰੀਓ ਤੇ ਗੱਲ ਕਰੋ ਸੱਚ ਦੀ!
'ਨਾਨਕ ਜੀ'!ਦੇਵੋ ਇਹਨਾਂ ਨੂੰ ਸੁਮੱਤ ਜੀ।

**ਮੋਬਾ: 98157 58466**

## ਗ਼ਜ਼ਲ

*ਰਣਜੀਤ ਆਜ਼ਾਦ ਕਾਂਝਲਾ*

ਕਿਸਮਤ ਨੇ ਇਹ ਕੈਸੀ ਖੇਡ ਰਚਾਈ ਹੈ।
ਹਰ ਇੱਕ ਸ਼ੈ ਹੀ ਦੇਖੋ ਬਣੀ ਪਰਾਈ ਹੈ।
ਅੱਖਾਂ ਅੱਗੇ ਨੱਚਦੀ ਪਈ ਤਸਵੀਰ ਜਿਹੀ,
ਬੀਤੇ ਸਮੇਂ ਦੀ ਗਾਥਾ ਚੇਤੇ ਆਈ ਹੈ।
ਨਾ ਹੀ ਆਪਣੇ ਨਾ ਬੇਗਾਨੇ ਘੱਟ ਇੱਥੇ,
ਜਿੰਨਾ ਕਿਸੇ ਤੋਂ ਸਰਿਆ ਅੱਗ ਲਗਾਈ ਹੈ।
ਕਰਦੇ-ਕਰਦੇ ਵੀ ਉਹ ਛੁੱਚਰਾਂ ਲਾਉਂਦੇ ਹਨ,
ਅੱਜ ਕਲ ਦੀ ਔਲਾਦ ਨੇ ਹੱਦ ਮੁਕਾਈ ਹੈ।
ਸਾਦਾ ਪਾਓ ਖਾਓ,ਰਹੋ ਵੀ ਭਾਣੇ 'ਚ,
ਜੀਵਨ ਜਿਊਣ ਦੀ ਇਹੋ ਰੀਤ ਸਥਾਈ ਹੈ।
ਕਰਦੇ ਰਹੇ ਉਡੀਕ ਕਿ ਇੱਕ ਦਿਹੁੰ ਆਣ ਮਿਲੇ,
ਮਿਲ ਗਿਆਂ ਦਾ ਮੇਲਾ, ਨਹੀਂ ਜੁਦਾਈ ਹੈ।
ਜੱਗ ਦੇ ਵਿੱਚ 'ਆਜ਼ਾਦ' ਤੇਰਾ ਕੀ ਵੱਟੀਦਾ?
ਵਿਹਲੇ ਚੌਧਰ ਕਰਦੇ ਮੌਜ ਉੜਾਈ ਹੈ।

ਮੋ:09464697781

## ਲਿਵ

*ਕਿਰਪਾਲ ਸਿੰਘ, ਚੰਡੀਗੜ੍ਹ*

ਲਿਵ ਕੀ ਹੁੰਦੀ ਹੈ ਤੇ ਕਿਦਾਂ ਜੁੜਦੀ ਹੈ ਉਸ ਨਾਲ,
ਇਹ ਇਕਾਗਰਤ ਮਨ ਦੀ ਮਸਤੀ ਦਾ ਨਾਮ ਹੈ,
ਇਹ ਮਿਹਨਤ ਤੇ ਬਖਸ਼ਸ਼ਾਂ ਨਾਲ ਮਿਲਦੀ ਹੈ,
ਅਤੇ ਇਹ ਕੁਦਰਤ ਦਾ ਇਲਾਹੀ ਜਾਮ ਹੈ,
ਆਪਾ ਮਿਟ ਜਾਂਦਾ, ਰਹਿ ਜਾਂਦਾ ਤੇਰਾ ਹੀ ਤੇਰਾ,
ਖ਼ੁਮਾਰੀ 'ਚ ਪਤਾ ਨਹੀਂ ਲਗਦਾ ਸਵੇਰ ਜਾਂ ਸ਼ਾਮ ਹੈ,
ਹਨੇਰਾ ਦੂਰ ਹੁੰਦਾ ਤੇ ਚਾਂਦਨੀ ਬਿਖਰ ਜਾਂਦੀ ਹੈ,
ਤੇ ਨੂਰੋ ਨੂਰ ਹੋ ਜਾਂਦਾ ਹੈ ਉਸ ਦਾ ਹੀ ਧਾਮ ਹੈ,
ਚੜਨਾਂ ਲੋਚਦਾ ਹਰ ਕੋਈ ਪਰ 'ਮੈਂ' ਮਾਰਨੀ ਪੈਂਦੀ ਹੈ,
'ਮੈਂ' ਨੂੰ ਮਾਰ ਕੇ ਹੀ ਪੀਤਾ ਜਾਂਦਾ ਇਹ ਜਾਮ ਹੈ,
ਕੰਡਿਆਲਾ ਰਸਤਾ ਪ੍ਰਦੇਸੀਂ ਪਹੁੰਚਣੇ ਦਾ,
ਨਿਰੰਤਰ ਚਲਣਾ ਹੈ, ਵੇਲਾ ਨਹੀਂ ਆਰਾਮ ਦਾ ਹੈ,
ਫਿਰ ਉਹ ਮਿਹਰ ਕਰਕੇ, ਰਖੇਗਾ ਚਰਨਾਂ ਦੇ ਵਿੱਚ,
ਪਰ ਖੰਨਿਓਂ ਤਿੱਖਾ ਰਸਤਾ ਸਿੱਖੀ ਮੁਕਾਮ ਦਾ ਹੈ।

9878136463

## ਅਸੀਂ ਕੀ ਕਰਦੇ ਹਾਂ

*ਮਾਸਟਰ ਸੁਖਦੇਵ ਸਿੰਘ ਜਾਚਕ*

ਅਸੀਂ ਆਪ ਤਾਂ ਕੁਝ ਵੀ ਸਮਝੇ ਨਾ,
ਪਰ ਦੂਜਿਆਂ ਨੂੰ ਸਮਝਾਉਂਦੇ ਹਾਂ।
ਅਸੀਂ ਮੰਨੀਏ ਨਾ ਮਰਿਆਦਾ ਨੂੰ,
ਪਰ ਦੂਜਿਆਂ ਨੂੰ ਮਨਵਾਉਂਦੇ ਹਾਂ।
ਅਸੀਂ ਮੂੰਹ ਸਿਰ ਕਾਲਾ ਕਰ ਲੈਂਦੇ,
ਬੁੱਢੇ ਨਾ ਬਣਨਾ ਚਾਹੁੰਦੇ ਹਾਂ।
ਅਸੀਂ ਨੱਕ ਰਗੜਦੇ ਥਾਂ ਥਾਂ ਤੇ,
ਜਗਰਾਤੇ ਵੀ ਕਰਵਾਉਂਦੇ ਹਾਂ।
ਲੁਕ ਛਿਪ ਕੇ ਨਸ਼ਾ ਵੀ ਕਰ ਲੈਂਦੇ,
ਪਰ ਦੂਜਿਆਂ ਦਾ ਛਡਵਾਉਂਦੇ ਹਾਂ।
ਅਸੀਂ ਸ਼ਰਾਧ ਵੀ ਛੱਕਦੇ ਹਾਂ,
ਕਈਆਂ ਨੂੰ ਵਰਤ ਰਖਾਉਂਦੇ ਹਾਂ।
ਗੁਰਬਾਣੀ ਕਿਰਤ ਬਣਾ ਲਈ ਹੈ,
ਫਿਰ ਮਾਇਆ ਖੂਬ ਕਮਾਉਂਦੇ ਹਾਂ।
ਉਪਦੇਸ਼ 'ਜਾਚਕਾ' ਲੋਕਾਂ ਲਈ,
ਪਰ ਅਸੀਂ ਤਾਂ ਐਸ਼ ਉਡਾਉਂਦੇ ਹਾਂ।

—0—

## ਸਿੱਖ ਦਾ ਵਿਸ਼ਵਾਸ਼

*ਮਾਸਟਰ ਸੁਖਦੇਵ ਸਿੰਘ ਜਾਚਕ*

ਸਿੱਖਾ ਸਿੱਖੀ ਨੂੰ ਛੱਡ ਕੇ ਕੀ ਸਿੱਖਿਆ,
ਆਪਣੇ ਗੁਰੂ ਦੀ ਸਿੱਖਿਆ ਭੁਲਾਈ ਜਾਨੈਂ।
ਤੈਨੂੰ ਗੁਰੂ ਗ੍ਰੰਥ ਦੇ ਲੜ ਲਾਇਆ,
ਪਰ ਤੂੰ ਤਾਂ ਹੋਰ ਹੀ ਗੁਰੂ ਬਣਾਈ ਜਾਨੈਂ।
ਤੈਨੂੰ ਰਿਹਾ ਵਿਸ਼ਵਾਸ਼ ਨਾ ਇਕ ਉਤੇ,
ਥਾਂ ਥਾਂ ਜਾ ਕੇ ਵਿਸ਼ਵਾਸ਼ ਗਵਾਈ ਜਾਨੈਂ।
ਕਬਰਾਂ, ਮੜੀਆਂ ਤੇ ਜਾਣ ਤੋਂ ਵਰਜਿਆ ਸੀ,
ਪਰ ਤੂੰ ਤਾਂ ਸਰਦਾਰੀ ਨੂੰ ਲੀਕ ਲਵਾਈ ਜਾਨੈਂ।
ਸਿਰ ਤੇ ਕੇਸ ਨਾ ਦਾੜ੍ਹੀ ਤੇ ਮੁੱਛ ਦਿਸਦੀ,
ਤਾਹੀਉਂ ਸਿੱਖਾ ਤੂੰ ਪਤਿਤ ਅਖਵਾਈ ਜਾਨੈਂ।
ਕਈਆਂ ਕਿਸਮਾਂ ਦੇ ਨਸ਼ਿਆਂ ਵਿੱਚ ਫਸ ਗਿਆ ਤੂੰ,
ਆਪ ਰੁਲਿਐਂ ਪਰਿਵਾਰ ਰੁਲਾਈ ਜਾਨੈਂ।
ਗੁਰਬਾਣੀ ਵਹਿਮਾਂ ਤੇ ਭਰਮਾਂ ਤੋਂ ਵਰਜਦੀ ਹੈ,
ਪਰ ਤੂੰ ਗਲ ਵਿੱਚ ਤਵੀਤ ਪਵਾਈ ਜਾਨੈਂ।
ਬੇਈਮਾਨੀਆਂ, ਠੱਗੀਆਂ ਕਰ ਧੋਖੇ,
ਕਾਹਤੋਂ ਕੂੜ ਹਰਾਮ ਕਮਾਈ ਜਾਨੈਂ।
ਅੰਮ੍ਰਿਤ ਛੱਕ ਕੇ, ਪੰਜੇ ਕਕਾਰ ਪਾ ਕੇ,
ਬਦਨਾਮ ਗੁਰੂ ਨੂੰ ਕਿਉਂ ਕਰਵਾਈ ਜਾਨੈਂ।
ਪੈਸਾ ਗੋਲਕ ਦਾ ਵੀ ਗੋਲ ਮੋਲ ਕਰਦੈਂ।
ਫਿਰ ਵੀ ਸੱਚਾ ਤੂੰ ਸਿੰਘ ਕਹਾਈ ਜਾਨੈਂ।
ਤੇਰਾ ਅੰਤ ਨੂੰ 'ਜਾਚਕਾ' ਪਾਜ ਖੁਲ੍ਹਣੈ,
ਚਲਾਕੀ ਨਾਲ ਜੋ ਸੱਭ ਕੁੱਝ ਛੁਪਾਈ ਜਾਨੈਂ।

—0—

## "ਅਜੋਕੀ ਸਿੱਖੀ"

*ਮਾਸਟਰ ਸੁਖਦੇਵ ਸਿੰਘ ਜਾਚਕ*

ਸਿੱਖਾ ਡੋਲਿਆ ਕਿਉਂ ਵਿਸ਼ਵਾਸ਼ ਤੇਰਾ,
ਹੁਣ ਨਾ ਇਕ ਤੇ ਰਿਹੈ ਵਿਸ਼ਵਾਸ਼ ਤੈਨੂੰ।
ਕਦੇ ਪੂਜਦੈਂ ਮੜੀ ਮਸਾਣੀਆਂ ਨੂੰ,
ਕਰਮਾਂ ਕਾਂਡਾਂ ਵਿੱਚ ਬੱਝ ਗਈ ਆਸ ਤੈਨੂੰ।
ਦੇਵੀ ਦੇਵਤੇ ਬੜੇ ਹੀ ਪੀਰ ਬਾਬੇ,
ਕਾਹਤੋਂ ਪਤਾ ਨਹੀਂ ਆ ਗਏ ਰਾਸ ਤੈਨੂੰ।
ਜਿੰਨੀ ਦੇਰ ਨਾ ਇਕ ਦਾ ਬਣੇਗਾ ਤੂੰ,
ਬੜਾ ਹੋਵੇਗਾ ਓਨਾ ਹੀ ਲਾਸ ਤੈਨੂੰ।
ਗੁਰਬਾਣੀ ਰੂਪ ਹੈ ਖੁਦ ਨਿਰੰਕਾਰ ਜੀ ਦਾ,
ਕਰਨੀ ਪਏਗੀ ਏਥੇ ਅਰਦਾਸ ਤੈਨੂੰ।
ਹੋਰ ਕਿਧਰੋਂ ਨਾ 'ਜਾਚਕਾ' ਕੁਝ ਮਿਲਣਾ,
ਛੱਡ ਕੇ ਗੁਰੂ ਗ੍ਰੰਥ ਜੀ ਖਾਸ ਤੈਨੂੰ।

94640-05685, 88727-92650

—0—

## ਅੰਮ੍ਰਿਤ ਵੇਲਾ

*ਜਸਪਾਲ ਸਿੰਘ ਕੰਵਲ*

ਅੰਮ੍ਰਿਤ ਭੁਲਾਅ, ਅੰਮ੍ਰਿਤ ਵੇਲਾ ਖੁੰਝਾਅ,
ਅੰਮ੍ਰਿਤ ਬਰਖ਼ਾ ਤੂੰ ਬਾਣੀ ਦੀ ਵਿਸਾਰੀ।
ਵਿਕਾਰਾਂ ਦਾ ਸ਼ਿਕਾਰ ਹੋ ਗਿਐਂ,
ਝਾਤੀ ਮਨ ਅੰਦਰ ਭੁੱਲ ਕੇ ਨਾ ਮਾਰੀ।
ਪਾਪਾਂ ਦਾ ਪਲੰਦਾ ਲਿਆ ਕਾਇਆ ਉੱਤੇ ਓੜ ਤੂੰ।
ਸਮਝੀ ਨਾ ਪ੍ਰਭੂ ਯਾਦ ਕਰਨੇ ਦੀ ਲੋੜ ਤੂੰ।
ਸੱਚੇ ਰਾਹੋਂ ਭਟਕ ਗਿਐਂ, ਨਾਮ ਕਿਰਤ ਵਿਰਤ ਨਾ ਵੀਚਾਰੀ।
ਵਿਕਾਰਾਂ ਦਾ ਸ਼ਿਕਾਰ ਹੋ ਗਿਐਂ ..........।

'ਮੰਦੇ ਕੰਮੀਂ ਮੰਦਾ' ਇਹ ਅੱਟਲ ਹੈ ਸਚਾਈ ਵੇ।
ਚਰਨੀਂ ਗੁਰਾਂ ਦੇ ਲੱਗ ਖੱਟ ਵਡਿਆਈ ਵੇ।
ਸਰਬਤ ਦਾ ਸਦਾ ਭਲਾ ਮੰਗੀਏ,
ਜਾਈਏ ਪਰਮ ਪਿਤਾ ਤੋਂ ਬਲਿਹਾਰੀ।
ਵਿਕਾਰਾਂ ਦਾ ਸ਼ਿਕਾਰ ਹੋ ਗਿਐਂ ..........।

ਰਹੇ ਚੜ੍ਹਦੀ ਕਲਾ 'ਚ ਜਿਹੜਾ ਉਹਦਾ ਭਾਣਾ ਮੰਨੇ।
ਨਾਮ ਅਉਖਧ 'ਕੰਵਲ' ਬੇੜਾ ਦੁੱਖਾਂ ਵਾਲਾ ਭੰਨੇ।
ਪੂਰੇ ਗੁਰੂ ਦੀ ਮੱਤ ਕਰੇ ਸਫ਼ਲਾ ਜਨਮ,
ਜਿਹੜਾ ਯੁਗੋ-ਯੁੱਗ ਪਰਉਪਕਾਰੀ।
ਵਿਕਾਰਾਂ ਦਾ ਸ਼ਿਕਾਰ ਹੋ ਗਿਐਂ,
ਝਾਤੀ ਮਨ ਅੰਦਰ ਭੁੱਲ ਕੇ ਨ ਮਾਰੀ।

89689-68397

### ਰਚਨਾਵਾਂ ਭੇਜਣ ਵੇਲੇ ਧਿਆਨ ਦਿਓ

ਵੇਖਣ ਵਿੱਚ ਆਇਆ ਹੈ ਕਿ ਜੋ ਰਚਨਾਵਾਂ ਭੇਜੀਆਂ ਜਾਂਦੀਆਂ ਹਨ, ਉਨ੍ਹਾਂ ਵਿੱਚ ਲਗਾਂ, ਮਾਤਰਾਂ ਸਮੇਤ ਕਈ ਸ਼ਬਦਾਂ ਦੀਆਂ ਵੀ ਗਲਤੀਆਂ ਹੁੰਦੀਆਂ ਹਨ। ਸੋ ਬੇਨਤੀ ਹੈ ਕਿ ਰਚਨਾਵਾਂ ਭੇਜਣ ਤੋਂ ਪਹਿਲਾਂ ਚੰਗੀ ਤਰ੍ਹਾਂ ਗਲਤੀਆਂ ਠੀਕ ਕੀਤੀਆਂ ਜਾਣ, ਖਾਸ ਕਰਕੇ ਗੁਰਬਾਣੀ ਦੇ ਸ਼ਬਦਾਂ ਦਾ ਉਚੇਚਾ ਖ਼ਿਆਲ ਰੱਖਿਆ ਜਾਵੇ। ਗੁਰਬਾਣੀ ਦੇ ਸ਼ਬਦ ਨਾਲ 'ਅੰਗ' ਜਰੂਰ ਲਿਖਿਆ ਜਾਵੇ।

## ਬਾਬੇ

*ਜਤਿੰਦਰ ਸਿੰਘ ਬੀਬੀਪੁਰ*

ਵਿਗਿਆਨਕ ਸੋਚ ਅਪਣਾ ਬੰਦਿਆ,
ਆਪਣਾ ਸੁੱਤਾ ਮਨ ਜਗਾ ਬੰਦਿਆ।
ਕੁੱਝ ਨਹੀਂ ਇਨ੍ਹਾਂ ਦੇ ਪੱਲੇ,
ਜਿਹੜੇ ਦੇਣ ਤਵੀਤ ਤੇ ਧਾਗੇ।
ਬੱਚ ਜਾ, ਬੱਚ ਜਾ ਤੂੰ ਬੰਦਿਆ।
ਤੈਨੂੰ ਲੁੱਟ ਲੈਣਗੇ ਬਾਬੇ।
ਇਹ ਲੋਕਾਂ ਦੀ ਕਮਾਈ ਖਾਂਦੇ ਨੇ,
ਇਨ੍ਹਾਂ ਦੀਆਂ ਉੱਚੀਆਂ ਸ਼ਾਨਾਂ ਨੇ।
ਇਨ੍ਹਾਂ ਦੇ ਢੋਲਕੀ-ਚਿਮਟਿਆਂ ਨੇ,
ਕਈ ਲਈਆਂ ਕੀਮਤੀ ਜਾਨਾਂ ਨੇ।
ਮਾੜੇ ਵੇਖ ਇਨ੍ਹਾਂ ਦੇ ਕਾਰੇ,
ਹੁਣ ਕਈ ਸੁੱਤੇ ਨੇ ਜਾਗੇ।
ਬੱਚ ਜਾ, ਬੱਚ ਜਾ ਤੂੰ ਬੰਦਿਆ .............।

ਇਹ ਖੁਦ ਭੂਤਾਂ ਦੀਆਂ ਆਤਮਾਵਾਂ ਨੇ,
ਇਹ ਭੂਤ ਤੇਰੇ ਵਿੱਚ ਦੱਸਦੇ ਨੇ।
ਤੈਨੂੰ ਡਰ ਭੂਤਾਂ ਦਾ ਦੇ ਬੰਦਿਆ,
ਫਿਰ ਤੇਰੇ ਉੱਤੇ ਹੱਸਦੇ ਨੇ।
ਇਥੇ ਬੇਰੁਜ਼ਗਾਰੀ ਦੇ ਮਾਰੇ,
ਬਣ ਗਏ ਸਾਧ ਕਈ ਨਾਂਗੇ।
ਬੱਚ ਜਾ, ਬੱਚ ਜਾ ਤੂੰ ਬੰਦਿਆ .............।

ਜ਼ਿੰਦਗੀ ਦੇ ਦੋ ਪਹਿਲੂ,
ਇਕ ਦੁੱਖ ਤੇ ਦੂਜਾ ਸੁੱਖ ਬੰਦਿਆ।
ਜੇ ਸੁੱਖਾਂ ਨੂੰ ਹਰ ਪਲ ਚਾਹੁੰਦਾ,
ਲਾ ਧਰਤੀ 'ਤੇ ਰੁੱਖ ਬੰਦਿਆ।
ਸ਼ੁੱਧ ਹਵਾ ਵਿੱਚ ਜੀਵੇਂਗਾ,
ਫਿਰ ਰੋਗ ਨਾ ਆਉਂਦੇ ਲਾਗੇ।
ਬੱਚ ਜਾ, ਬੱਚ ਜਾ ਤੂੰ ਬੰਦਿਆ।
ਤੈਨੂੰ ਲੁੱਟ ਲੈਣਗੇ ਬਾਬੇ।

97801-79140

## ਜ਼ਮੀਰ

*ਜਸਵਿੰਦਰਪਾਲ ਸਿੰਘ*

ਦੇਖੋ ਕਿ ਅੱਜ ਇਨਸਾਨ ਦਾ, ਜ਼ਮੀਰ ਕਿੱਦਾਂ ਮਰ ਰਿਹਾ।
ਹਿੰਸਾ ਦਾ ਬੀਜ ਬੀਜ ਕੇ,ਨਫਰਤ ਦੀ ਖੇਤੀ ਕਰ ਰਿਹਾ।

ਹਿੰਸਾ ਦਾ ਬੀਜ ਬੀਜ ਕੇ, ਧਰਮਾਂ ਦਾ ਪਾਣੀ ਦੇਂਵਦਾ।
ਦੰਗਿਆਂ ਦੀ ਖਾਦ ਹੈ ਪਾਂਵਦਾ, ਦੁੱਖ ਦਾ ਬੂਟਾ ਪੁੰਗਰੇਂਵਦਾ।
ਕੱਟ ਕੇ ਫਸਲ ਹਾਵਾਂ ਦੀ, ਹੰਝੂਆਂ ਦੀ ਖੱਟੀ ਕਰ ਰਿਹਾ।
ਦੇਖੋ ਕਿ......................।

ਦੂਜੇ ਦੇ ਅਰਮਾਨਾਂ ਦੇ, ਬੰਨ੍ਹ-ਬੰਨ੍ਹ ਕੇ ਪੂਲੇ ਰੱਖਦਾ।
ਜ਼ੁਲਮਾਂ ਦੀ ਇੱਕ ਮਸ਼ੀਨ ਚੋਂ, ਲੰਘਾ ਕੇ ਫਿਰ ਇਹ ਛੱਟਦਾ।
ਟੁੱਟੇ ਪਿਸੇ ਅਰਮਾਨਾਂ ਨੂੰ, ਜ਼ਬਰਾਂ ਦੀ ਹਵਾ ਕਰ ਰਿਹਾ।
ਦੇਖੋ ਕਿ......................।

ਚੈਨ,ਅਮਨ,ਸੁੱਖ-ਸ਼ਾਂਤੀ ਨੂੰ, ਕਰ ਰਿਹਾ ਨਿਰਯਾਤ ਏ।
ਬਦਲੇ ਦੇ ਵਿੱਚ ਫਸਾਦ ਨੂੰ ਹੀ, ਕਰ ਰਿਹਾ ਅਯਾਤ ਏ।
ਹੁਣ ਖੁਸ਼ੀਆਂ ਭਾਲਣ ਵਾਸਤੇ, ਫਿਰ ਕਿੱਦਾਂ ਦਰ-ਦਰ ਰਿਹਾ।
ਦੇਖੋ ਕਿ......................।

ਬੰਦੇ ਨੂੰ ਬੰਦਾ ਮਾਰਨੇ ਲਈ, ਟਿੱਲ ਪੂਰਾ ਲਾਂਵਦਾ।
ਵਹਿਸ਼ੀ-ਦਹਿਸ਼ਤ ਫੈਲਾਉਣ ਲਈ, ਮਾਰੂ ਔਜ਼ਾਰ ਬਣਾਂਵਦਾ।
ਆਪੇ ਨਾਲ ਲੜ ਸਕਦਾ ਨਹੀਂ, ਕਿੰਜ ਦੂਜਿਆਂ ਨਾਲ ਲੜ ਰਿਹਾ।
ਦੇਖੋ ਕਿ......................।

ਮੋਬਾ:98768-07218

## ਸਹਿਯੋਗੀਆਂ ਦੇ ਪੱਤਰ

ਸਤਿਕਾਰ ਯੋਗ ਸੇਵਕ ਸਾਹਿਬ,
ਸਤਿ ਸ੍ਰੀ ਅਕਾਲ।

ਸ੍ਰੀ ਹਰਗੋਬਿੰਦ ਸਾਹਿਬ ਦੇ ਬਾਰੇ ਵਿੱਚ ਲਿਖੀ ਉਰਦੂ ਨਜ਼ਮ ਗੁਰਮੁਖੀ ਲਿਪੀ ਵਿੱਚ ਲਿਖ ਕੇ ਭੇਜ ਰਿਹਾ ਹਾਂ। ਆਸ ਹੈ ਪਸੰਦ ਕਰੋਗੇ। ਇਸ ਵਿਚਲੇ ਕੁਝ ਔਖੇ ਲਫਜ਼ਾਂ ਦੇ ਅਰਥ ਵੀ ਲਿਖ ਦਿੱਤੇ ਹਨ ਤਾਂ ਕਿ ਪਾਠਕ ਭਾਵ ਚੰਗੀ ਤਰ੍ਹਾਂ ਸਮਝ ਸਕਣ।

ਗਿਆਨੀ ਦਿੱਤ ਸਿੰਘ ਅਤੇ ਸਵਾਮੀ ਦਯਾ ਨੰਦ ਵਿਚਕਾਰ ਹੋਏ ਮੁਕਾਬਲਿਆਂ ਤੇ ਆਧਾਰਿਤ ਮੈਂ ਇੱਕ ਹਿੰਦੀ ਫਿਲਮ ਲਿਖੀ ਹੈ। "ਅਪਨਾ ਦੀਪਕ ਅਪਨਾ ਤੇਲ।"

ਇਸ ਵਿੱਚ ਸਾਰੇ ਡਾਇਲਾਗ ਉਹੀ ਹਨ ਜੋ ਗਿਆਨੀ ਜੀ ਨੇ 'ਮੇਰਾ ਤੇ ਸਾਧੂ ਦਯਾਨੰਦ ਦਾ ਸੰਬਾਦ' ਵਿੱਚ ਲਿਖੇ ਹਨ। ਜੇਕਰ ਹੋ ਸਕੇ ਤਾਂ ਲਿਖਣਾ ਮੈਂ ਕਿਸ਼ਤਵਾਰ ਪੂਰੀ ਫਿਲਮ ਆਪ ਜੀ ਦੀ ਪੱਤ੍ਰਿਕਾ ਵਿੱਚ ਛਪਵਾ ਦਿਆਂਗਾ।

*ਸਰਦਾਰ ਪੰਛੀ*

ਪਰਮ ਸਤਿਕਾਰ ਯੋਗ
ਮੁੱਖ ਸੰਪਾਦਕ ਸਾਹਿਬ ਜੀਓ,
ਪੂਰਨ ਸਤਿਕਾਰ ਸਹਿਤ ਸਤਿ ਸ੍ਰੀ ਅਕਾਲ।

ਤੁਹਾਡੇ ਬਹੁਤ ਹੀ ਹਰਮਨ ਪਿਆਰੀ ਮੈਗਜ਼ੀਨ ਲਈ ਦੋ ਰਚਨਾਵਾਂ ਭੇਜ ਰਿਹਾ ਹਾਂ ਆਸ ਕਰਦਾ ਹਾਂ ਕਿ ਆਪ ਪਸੰਦ ਕਰੋਗੇ ਅਤੇ ਜਿੰਨੀ ਜਲਦੀ ਹੋ ਸਕਿਆ ਮੈਗਜ਼ੀਨ ਵਿੱਚ ਛਾਪਣ ਦਾ ਕਾਰਜ ਕਰੋਗੇ। ਤਕਲੀਫ਼ ਲਈ ਆਪ ਜੀ ਦਾ ਤਹਿ ਦਿਲੋਂ ਧੰਨਵਾਦ ਕਰਾਂਗਾ। ਤੁਹਾਨੂੰ ਅਤੇ ਬਾਕੀ ਸਹਿਯੋਗੀਆਂ ਨੂੰ ਸਤਿਕਾਰ ਸਹਿਤ ਸਤਿ ਸ੍ਰੀ ਅਕਾਲ॥

ਸ਼ੁਭ ਚਿੰਤਕ

ਅਮਰੀਕ ਸਿੰਘ 'ਤਲਵੰਡੀ'



**ਪੰਜਾਬੀ ਪੜ੍ਹੋ, ਪੰਜਾਬੀ ਬੋਲੋ ਪੰਜਾਬੀ ਲਿਖੋ**
**ਅਤੇ ਆਪਣੇ ਬੱਚਿਆਂ ਨੂੰ ਵੀ ਪੰਜਾਬੀ ਸਿਖਾਓ।**



**Our all (safe & successful) Ayurvedic/Herbal Treatment & Massage Oil**







AN ISO 9001:2008 Certified Co.

*www.yogisayurveda.com*

*Height Increase*
*&*
*Childless Problems*




Spl. in : **HEALTH** **SEX** **URINE** **SKIN** & Hair

ਮੇਹਦਾ ਕਮਜੋਂਰ ਹੋਣ ਦੇ ਵੱਖ-ਵੱਖ ਕਾਰਣ ਹਨ ਜਿਵੇਂ ਧਰਣ ਪੈਣੀ, ਡਿਗਣੀ, ਪੱਕਣੀ, ਬੇ ਟਾਇਮ ਖਾਣਾ, ਆਂਤੜਾਂ ਕਮਜ਼ੋਰ ਹੋਣੀਆਂ, ਮੇਹਦੇ ਵਿੱਚ ਗਰਮੀ ਖਾਸ ਤੌਰ ਤੇ ਫਾਸਟ ਫੂਡ ਦੀ ਵਰਤੋਂ, ਨਸ਼ੀਲੀਆਂ, ਤਾਮਸਿਕ ਚੀਜਾਂ ਦੀ ਵਰਤੋਂ ਕਾਰਣ ਸਾਡੀਆਂ ਆਂਤੜਾਂ ਪੂਰਾ ਕੰਮ ਨਹੀਂ ਕਰਦੀਆਂ ਅਤੇ ਸਾਡੀ ਪਾਚਨ ਸ਼ਕਤੀ ਕਮਜ਼ੋਰ ਹੋ ਜਾਂਦੀ ਹੈ। ਜਿਸ ਕਾਰਣ ਸ਼ਰੀਰ ਨੂੰ ਖੁਰਾਕ ਨਹੀਂ ਲਗਦੀ ਅਤੇ ਅਸੀਂ ਵੱਖ-ਵੱਖ ਰੋਗਾਂ ਦੇ ਸ਼ਿਕਾਰ ਹੋ ਜਾਂਦੇ ਹਾਂ। ਕਮਜ਼ੋਰੀ ਹੋਣ ਨਾਲ ਨਸਾਂ ਦਾ ਕਮਜੋਰ ਹੋਣਾ, ਧਾਤ, ਸੁਪਨਦੋਸ਼, ਸਖਤਾਈ ਨਾਂ ਆਉਣਾ, ਛੇਤੀ ਖਲਾਸ ਹੋ ਜਾਣਾ, ਬੇ-ਮਜ਼ਾ ਜ਼ਿੰਦਗੀ, ਹਾਰਮੋਨਜ਼ ਦਾ ਵਿਗੜਨਾ ਆਦਿ ਸੱਮਿਆਵਾਂ ਦਾ DIAGNOSE ਸਹੀ ਨਹੀਂ ਹੁੰਦਾ ਤਾਂ ਕਾਮਯਾਬ ਇਲਾਜ ਸੰਭਵ ਨਹੀਂ ਹੈ। **ਤਾਕਤ ਦਾ ਤੋਹਫਾ™ ਕੇਸਰ/ ਗੋਲਡ ਕੋਰਸ ਖਾਓ**

---

**Daily Medicine Available Chandigarh / Ludhiana (Call before coming)**

**Note : Read my name on Medicine Pack & Check the seal**

***Chairman*** **: Gurmat Parchar Sewa Society (R), BHABAT -Mohali**

**Khandani Vaid (B.A.M.S.) Ayurvedacharya**

# SUKHJINDER SINGH YOGI

## S/o LATE VAID HARBHAJAN SINGH YOGI

**CHANDIGARH 2nd Floor only**
(Every Fri. & Saturday)
SCO 1034, Sector 22-B,
Opp. (Sec. 17) Bus Stand

**LUDHIANA**
(Every Wed.-Thursday)
Shop No. 18,
Opp. Bus Stand

**Amritsar**
SHOP No. 18
Near City Center
Opp.Pingalwara

# M. 9914000365, 9357000019

**ਮੇਰੀ ਹੋਰ ਕੋਈ ਬਰਾਂਚ ਨਹੀਂ, ਮੈਂ ਆਪ ਮਿਲਦਾ ਹਾਂ**

Registration No. R.N.I CHAPUN/2010/33423 P.O. REGD. NO CHD/144/2011-13

## ਇਸ ਮਹੀਨੇ ਦੇ ਲੇਖਕ


ਪ੍ਰੋ: ਜਸਵੰਤ ਸਿੰਘ ਕੌਲਵੀ


ਸ: ਸੰਪੂਰਨ ਸਿੰਘ


ਸ: ਸ਼ਮਸ਼ੇਰ ਸਿੰਘ


ਸਵ: ਗਿਆਨੀ ਭਗਵਾਨ ਸਿੰਘ


ਸ: ਕਿਰਪਾਲ ਸਿੰਘ ਚੰਡੀਗੜ੍ਹ


ਸ੍ਰੀ ਪੰਡਿਤ ਧਰੇਨਵਰ


ਸ: ਅਵਤਾਰ ਸਿੰਘ ਮਿਸ਼ਨਰੀ


ਸ. ਬਲਜੀਤ ਸਿੰਘ ਵਿਡਿਆਂਵਾਲਾ


ਸਰਦਾਰ ਪੰਛੀ


ਸ. ਅਮਰੀਕ ਸਿੰਘ ਤਲਵੰਡੀ


ਸ. ਅਮਰੀਕ ਸਿੰਘ ਸ਼ੇਰ ਖ਼ਾਂ


ਸ: ਤਰਲੋਚਨ ਸਿੰਘ ਦੁਪਾਲਪੁਰੀ


ਸ: ਸੁਖਦੇਵ ਸਿੰਘ ਜਾਚਕ


ਸ: ਜਤਿੰਦਰ ਸਿੰਘ ਬੀਬੀਪੁਰ


ਸ: ਜਸਪਾਲ ਸਿੰਘ ਕੰਵਲ

ਸ: ਲਾਲ ਸਿੰਘ ਲਾਲੀ
ਬੀਬੀ ਪਰਮਜੀਤ ਕੌਰ ਸਰਹਿੰਦ
ਸ: ਕੰਵਲ ਸਿੰਘ ਮਾਣਕਪੁਰੀ
ਸ: ਰਣਜੀਤ ਸਿੰਘ ਕਾਂਬਲਾ
ਸ: ਰਣਬੀਰ ਸਿੰਘ ਮੋਹਾਲੀ
ਸ: ਹਰਬੰਸ ਸਿੰਘ ਸ਼ਾਨ
ਬੀਬੀ ਮਨਪ੍ਰੀਤ ਕੌਰ ਭਾਟੀਆ
ਸ: ਦਲੀਪ ਸਿੰਘ ਵਾਸਨ
ਸ: ਜਸਬੀਰ ਸਿੰਘ ਜੌਲੀ
ਸ: ਜਸਵਿੰਦਰਪਾਲ ਸਿੰਘ

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036